For CD | [illegible]

# PUNJAB VIDHAN SABHA

## DEBATES

*Tuesday, the 22nd March, 2016*

***Vol. XII– No. 10***

OFFICIAL REPORT



CONTENTS




**Punjab Vidhan Sabha Secretariat, Chandigarh**

Price : Rs._________.

# ਪੰਜਾਬ ਮੰਤਰੀ ਮੰਡਲ ਦੀ ਸੂਚੀ

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ,ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ, ਸਿਵਲ ਸਪਲਾਈ, ਖਪਤਕਾਰ ਮਾਮਲੇ, ਫੂਡ ਪ੍ਰੋਸੈਸਿੰਗ ਅਤੇ ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜ਼ਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |
| 9) | ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) | ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 11) | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) | ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ |
| 14) | ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) | ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 18) | ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

## ਮੁੱਖ ਸੰਸਦੀ ਸਕੱਤਰ

| ਕ੍ਰਮ: ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸੰਤ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਸਿੰਚਾਈ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 15) | ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁੰਰਾਕ ਅਤੇ ਸਿਵਲ ਸਪਲਾਈ |
| 17) | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

# PUNJAB VIDHAN SABHA

## Tuesday, the 22nd March, 2016

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

-------

## POSTPONED STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2254

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-----

### ਸੀਵਰੇਜ ਟਰੀਟਮੈਂਟ ਪਲਾਂਟਾਂ ਦੀ ਕਪੈਸਿਟੀ

***2272. ਸਰਦਾਰ ਰਣਜੀਤ ਸਿੰਘ ਢਿੱਲੋਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਭੱਟੀਆਂ ਅਤੇ ਜਮਾਲਪੁਰ ਵਿਖੇ ਲੱਗੇ ਸੀਵਰੇਜ ਟ੍ਰੀਟਮੈਂਟ ਪਲਾਂਟਾਂ ਦੀ ਮੌਜੂਦਾ ਕਪੈਸਿਟੀ ਕ੍ਰਮਵਾਰ ਕਰੀਬ 161 MLD ਅਤੇ 48 MLD ਹੈ ਅਤੇ ਇਨ੍ਹਾਂ ਵਿੱਚ ਇਸ ਵੇਲੇ ਪਹਿਲਾਂ ਹੀ ਕਰੀਬ ਕ੍ਰਮਵਾਰ 200 MLD ਅਤੇ 80 MLD ਪਾਣੀ ਜਾ ਰਿਹਾ ਹੈ;

(ਅ) ਕੀ ਇਹ ਵੀ ਠੀਕ ਹੈ ਕਿ ਇਨ੍ਹਾਂ ਸੀਵਰੇਜ ਟ੍ਰੀਟਮੈਂਟ ਪਲਾਂਟਾਂ ਵਿੱਚ ਪਹਿਲਾਂ ਹੀ ਮੌਜੂਦਾ ਕਪੈਸਿਟੀ ਤੋਂ ਵੱਧ ਪਾਣੀ ਜਾਣ ਦੇ ਬਾਵਜੂਦ ਹੁਣ ਲੁਧਿਆਣਾ ਸ਼ਹਿਰ ਦੀ ਹੱਦ ਤੋਂ ਬਾਹਰ ਦੀਆਂ ਕੁਝ ਹੋਰ ਕਲੋਨੀਆਂ ਨੂੰ ਵੀ ਇਨ੍ਹਾਂ ਨਾਲ ਜੋੜਨ ਦੀ ਤਜਵੀਜ਼ ਹੈ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਇਸ ਗੱਲ ਨੂੰ ਕਿਵੇਂ ਯਕੀਨੀ ਬਣਾਇਆ ਜਾਵੇਗਾ ਕਿ ਲੁਧਿਆਣਾ ਸ਼ਹਿਰ ਦੇ ਵਾਰਡ ਨੰ: 1 ਤੋਂ 8 ਜੋ ਕਿ ਬਹੁਤ ਹੀ ਨੀਵਾਂ ਇਲਾਕਾ ਹੈ, ਵਿੱਚ ਰਹਿੰਦੇ ਲੋਕਾਂ ਦੇ ਘਰਾਂ ਵਿੱਚ ਪਾਣੀ ਓਵਰ ਕਪੈਸਿਟੀ ਹੋਣ ਕਾਰਨ ਨਹੀਂ ਵੜੇਗਾ ?

**ਸ਼੍ਰੀ ਅਨਿਲ ਜੋਸ਼ੀ :** (ੳ) ਇਹ ਠੀਕ ਹੈ ਕਿ ਪਿੰਡ ਭੱਟੀਆਂ ਅਤੇ ਜਮਾਲਪੁਰ ਵਿਖੇ ਲੱਗੇ ਸੀਵਰੇਜ ਟ੍ਰੀਟਮੈਂਟ ਪਲਾਂਟਾਂ ਦੀ ਮੌਜੂਦਾ ਕਪੈਸਿਟੀ ਕ੍ਰਮਵਾਰ 161 MLD ਅਤੇ 48 MLD ਹੀ ਹੈ, ਪਰ ਜਿਥੋਂ ਤੱਕ ਇਨ੍ਹਾਂ ਪਲਾਂਟਾਂ ਤੇ ਵੱਧ ਪਾਣੀ ਆਉਣ ਬਾਰੇ ਕਿਹਾ ਗਿਆ ਹੈ, ਦੇ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਇਨ੍ਹਾਂ ਪਲਾਂਟਾਂ ਤੇ ਪਹੁੰਚ ਰਹੇ ਸੀਵਰੇਜ ਦੇ ਪਾਣੀ ਦੀ ਔਸਤ ਮਾਤਰਾ ਅੰਦਾਜ਼ਨ 180 ਐਮ.ਐਲ.ਡੀ. ਪਿੰਡ ਭੱਟੀਆਂ ਤੇ ਅਤੇ 80 ਐਮ.ਐਲ.ਡੀ. ਪਿੰਡ ਜਮਾਲਪੁਰ ਦੇ ਐਸ.ਟੀ.ਪੀ. ਵਿਖੇ ਹੈ।

(ਅ) ਹਾਂ ਜੀ, ਇਹ ਠੀਕ ਹੈ ਕਿ ਇਨ੍ਹਾਂ ਸੀਵਰੇਜ ਟ੍ਰੀਟਮੈਂਟ ਪਲਾਂਟਾਂ ਵਿੱਚ ਪਹਿਲਾਂ ਹੀ ਮੌਜੂਦਾ ਕਪੈਸਿਟੀ ਤੋਂ ਵੱਧ ਪਾਣੀ ਦੇ ਬਾਵਜੂਦ ਹੁਣ ਲੁਧਿਆਣਾ ਸ਼ਹਿਰ ਦੀ ਹੱਦ ਤੋਂ ਬਾਹਰ ਦੀਆਂ ਕੁਝ ਹੋਰ ਕਲੋਨੀਆਂ ਨੂੰ ਵੀ ਇਨ੍ਹਾਂ ਨਾਲ ਜੋੜਨ ਦੀ ਤਜਵੀਜ਼ ਵਿਚਾਰ ਅਧੀਨ ਹੈ।

(ੲ) ਪਿੰਡ ਭੱਟੀਆਂ ਅਤੇ ਜਮਾਲਪੁਰ ਵਿਖੇ ਐਸ.ਟੀ.ਪੀ. ਵਿਖੇ ਵਾਧੂ ਆ ਰਹੇ ਪਾਣੀ ਨੂੰ ਸਾਂਭਣ ਲਈ ਇੰਜੀਨੀਅਰਜ਼ ਇੰਡੀਆ ਲਿਮਟਿਡ ਵੱਲੋਂ ਭੱਟੀਆਂ ਪਲਾਂਟ ਦੀ ਸਮਰੱਥਾ 161 MLD ਤੋਂ ਵਧਾ ਕੇ 174 MLD ਅਤੇ ਜਮਾਲਪੁਰ ਪਲਾਂਟ ਦੀ ਸਮਰੱਥਾ 48 MLD ਤੋਂ ਵਧਾ ਕੇ 64 MLD ਕਰਨ ਲਈ ਡਿਟੇਲਡ ਪ੍ਰੋਜੈਕਟ ਰਿਪੋਰਟ ਬਣਾਈ ਗਈ ਹੈ।

**ਸਰਦਾਰ ਰਣਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 174 ਐਮ.ਐਲ.ਡੀ. ਕਪੈਸਿਟੀ ਵਧਾਉਣੀ ਹੈ ਪਰ ਮੈਂ ਦੱਸਦਾ ਹਾਂ ਕਿ ਉਥੇ ਪਹਿਲਾਂ ਹੀ ਪਾਣੀ 200 ਐਮ.ਐਲ.ਡੀ. ਦੇ ਕਰੀਬ ਆ ਰਿਹਾ ਹੈ ਅਤੇ ਜਦੋਂ ਉਸ ਇਲਾਕੇ ਦੀਆਂ ਹੋਰ ਕਲੋਨੀਆਂ ਅਤੇ ਪਿੰਡ ਨਾਲ ਜੁੜ ਗਏ ਤਾਂ ਕੀ ਬਣੇਗਾ? ਸੋ, ਮੇਰੀ ਬੇਨਤੀ ਹੈ ਕਿ ਸਾਨੂੰ ਪਿੰਡ ਅਤੇ ਕਲੋਨੀਆਂ ਨਾਲ ਜੋੜਨ ਉਤੇ ਕੋਈ ਇਤਰਾਜ਼ ਨਹੀਂ ਹੈ ਪਰ ਇਸ ਤੋਂ ਪਹਿਲਾਂ ਇਸ ਦੀ ਕਪੈਸਿਟੀ ਵਧਾ ਲਈ ਜਾਵੇ ਜੀ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਖਦਸ਼ਾ ਬਿਲਕੁਲ ਠੀਕ ਹੈ। ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵਲੋਂ ਜਮਾਲਪੁਰ ਵਿਖੇ 50 ਅਤੇ 40 ਐਮ.ਐਲ.ਡੀ. ਭਾਵ ਕੁੱਲ 90 ਐਮ.ਐਲ.ਡੀ. ਸਮਰੱਥਾ ਦੇ ਦੋ ਕਾਮਨ ਐਫਲੂਐਂਟ ਟਰੀਟਮੈਂਟ ਪਲਾਂਟ ਅਤੇ ਫੋਕਲ ਪੁਆਇੰਟ ਦੀਆਂ ਡਾਇੰਗ ਫੈਕਟਰੀਆਂ ਵਾਸਤੇ 15 ਐਮ.ਐਲ.ਡੀ. ਦਾ ਕਾਮਨ ਐਫਲੂਐਂਟ ਟਰੀਟਮੈਂਟ ਪਲਾਂਟ ਬਹਾਦੁਰਕੇ ਰੋਡ

ਵਿਖੇ ਬਣਾਏ ਜਾ ਰਹੇ ਹਨ। ਇਹ ਕਾਮਨ ਐਫਲੂਐਂਟ ਟਰੀਟਮੈਂਟ ਪਲਾਂਟ ਲੱਗਣ ਤੇ ਇੰਜੀਨੀਅਰਜ ਇੰਡੀਆ ਲਿਮਟਿਡ ਵਲੋਂ ਤਿਆਰ ਡਿਟੇਲਡ ਪ੍ਰਾਜੈਕਟ ਰਿਪੋਰਟ ਵਿਚ ਕੀਤੇ ਉਪਬੰਧ ਮੁਤਾਬਿਕ ਭੱਟੀਆਂ ਅਤੇ ਜਮਾਲਪੁਰ ਵਿਖੇ ਸਥਿੰਤ ਪਲਾਂਟ ਲਈ ਸਮਰੱਥਾ ਵਧਾਉਣ ਉਪਰੰਤ ਸਮੱਸਿਆ ਦਾ ਹੱਲ ਹੋ ਜਾਵੇਗਾ। ਅਸੀਂ ਇਸ ਵਿਚ ਪਿੰਡਾਂ ਦੀ ਅਪਰੂਵਲ ਪਹਿਲਾਂ ਹੀ ਦੇ ਚੁੱਕੇ ਹਾਂ। ਇਹ ਮੇਨ ਸੀਵੰਰ ਲਾਈਨ ਹੈ, ਇਹ ਉਨ੍ਹਾਂ ਪਿੰਡਾਂ ਵਿਚੋਂ ਲੰਘਦੀ ਹੈ ਅਤੇ ਇਸ ਕਰਕੇ ਪਹਿਲਾਂ ਹੀ ਇਤਰਾਜ਼ਹੀਣਤਾ ਸਰਟੀਫਿਕੇਟ ਦਿੱਤਾ ਜਾ ਚੁੱਕਾ ਹੈ।

**ਮਾਨਯੋਗ ਸਪੀਕਰ :** ਜੋਸ਼ੀ ਜੀ, ਉਨ੍ਹਾਂ ਦਾ ਮਸਲਾ ਤਾਂ ਕੇਵਲ ਇੰਨਾ ਹੈ ਕਿ ਉਥੇ 200 ਐਮ.ਐਲ.ਡੀ. ਪਾਣੀ ਪਹਿਲਾਂ ਹੀ ਆ ਰਿਹਾ ਹੈ ਅਤੇ ਆਪਾਂ ਕਿਹਾ ਹੈ ਕਿ 174 ਐਮ.ਐਲ.ਡੀ. ਕਰਨਾ ਹੈ। ਅਜੇ ਤਾਂ ਉਸ ਵਿਚ ਹੋਰ ਕਲੋਨੀਆਂ ਦਾ ਪਾਣੀ ਵੀ ਪੈਣਾ ਹੈ।

**ਮੰਤਰੀ :** ਸਪੀਕਰ ਸਾਹਿਬ, ਪੰਜਾਬ ਪ੍ਰਦੂਸ਼ਣ ਕੰਟਰੋਲ ਬੋਰਡ ਵਲੋਂ ਜਮਾਲਪੁਰ ਵਿਖੇ 50 ਅਤੇ 40 ਐਮ.ਐਲ.ਡੀ. ਭਾਵ ਕੁੱਲ 90 ਐਮ.ਐਲ.ਡੀ. ਸਮਰੱਥਾ ਦੇ ਦੋ ਕਾਮਨ ਐਫਲੂਐਂਟ ਟਰੀਟਮੈਂਟ ਪਲਾਂਟ ਲਗਾਏ ਜਾ ਰਹੇ ਹਨ ਅਤੇ 15 ਐਮ.ਐਲ.ਡੀ. ਦਾ ਕਾਮਨ ਐਫਲੂਐਂਟ ਟਰੀਟਮੈਂਟ ਪਲਾਂਟ ਬਹਾਦੁਰਕੇ ਰੋਡ ਵਿਖੇ ਬਣਾਇਆ ਜਾ ਰਿਹਾ ਹੈ। ਇਸ ਨਾਲ ਸਮੱਸਿਆ ਦਾ ਹੱਲ ਹੋ ਜਾਵੇਗਾ।

**ਸਰਦਾਰ ਰਣਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੇ ਦੋ ਕਾਮਨ ਟਰੀਟਮੈਂਟ ਪਲਾਂਟ ਲਗਾਏ ਜਾ ਰਹੇ ਹਨ, ਉਸ ਵਿਚ ਡਾਇੰਗ ਇੰਡਸਟਰੀ ਦਾ ਪਾਣੀ ਜਾਣਾ ਹੈ। ਮੇਰੀ ਬੇਨਤੀ ਹੈ ਕਿ ਪਿੰਡਾਂ ਦੇ ਪਾਣੀ ਵਿਚ ਗੋਹਾ ਵੀ ਆਉਣਾ ਹੈ, ਜਿਹੜੇ ਇਨ੍ਹਾਂ ਦੇ ਇੰਸਟਰੂਮੈਂਟ ਲੱਗੇ ਹੋਏ ਹਨ, ਜਿਹੜੀ ਮਸ਼ੀਨਰੀ ਲੱਗੀ ਹੈ, ਉਹ ਮਸ਼ੀਨਰੀ ਇਸ ਗੋਹੇ ਵਗੈਰਾ ਨੂੰ ਸਾਫ ਕਰਨ ਵਾਲੀ ਨਹੀਂ ਹੈ। ਇਹ ਸਿਸਟਮ ਉਦੋਂ ਬਿਲਕੁਲ ਫੇਲ੍ਹ ਹੋ ਜਾਣਾ ਹੈ ਜਦੋਂ ਪਾਣੀ ਦੇ ਨਾਲ ਗੋਹਾ ਆਉਣਾ ਹੈ। ਸੋ, ਮੇਰੀ ਬੇਨਤੀ ਹੈ ਕਿ ਇਨ੍ਹਾਂ ਪਿੰਡਾਂ ਨੂੰ ਨਾਲ ਜੋੜਨ ਤੋਂ ਪਹਿਲਾਂ ਟਰੀਟਮੈਂਟ ਪਲਾਂਟ ਨਵੇਂ ਲਗਾਏ ਜਾਣ ਜਾਂ ਫਿਰ ਇਨ੍ਹਾਂ ਟਰੀਟਮੈਂਟ ਪਲਾਂਟਾਂ ਦੀ ਮਸ਼ੀਨਰੀ ਬਦਲੀ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਵਿੱਚ ਇੰਡਸਟਰੀ ਦਾ ਵੀ ਪਾਣੀ ਆਉਂਦਾ ਹੈ। ਜਿਹੜੇ ਦੂਸਰਾ Pollution Control Board ਵੱਲੋਂ ਜੋ ਪਲਾਂਟ

[ ਸਥਾਨਕ ਸਰਕਾਰ ਮੰਤਰੀ ]

ਲੱਗ ਰਿਹਾ ਹੈ ਇਹ ਉਧਰ ਡਾਈਵਰਟ ਹੋ ਜਾਏਗਾ। ਜੇਕਰ ਉਸ ਤੋਂ ਬਾਅਦ ਵੀ ਜ਼ਰੂਰਤ ਪਈ ਅਤੇ ਜੋ ਇਨ੍ਹਾਂ ਦਾ ਖਦਸ਼ਾ ਹੈ...

**ਮਾਨਯੋਗ ਸਪੀਕਰ:** ਜੇਕਰ ਸੀਵਰੇਜ ਦੇ ਪਾਣੀ ਨਾਲ ਗੋਹਾ ਵੀ ਨਾਲ ਆ ਗਿਆ?

**ਮੰਤਰੀ:** ਸਪੀਕਰ ਸਾਹਿਬ, ਗੋਹਾ ਤਾਂ ਕਹਿਣ ਦੀ ਗੱਲ ਹੈ, ਇਹ ਕਿਹੜਾ ਸੀਵਰੇਜ ਦੇ ਵਿੱਚ ਆ ਜਾਂਦਾ ਹੈ।

**ਸਰਦਾਰ ਰਣਜੀਤ ਸਿੰਘ ਢਿੱਲੋਂ :** ਜਦੋਂ ਪਿੰਡ ਆਪਸ ਵਿੱਚ ਜੁੜ ਗਏ ਤਾਂ ਗੋਹਾ ਤਾਂ ਸੀਵਰੇਜ ਵਿੱਚ ਹੀ ਆਏਗਾ।

**ਮੰਤਰੀ :** ਸਪੀਕਰ ਸਾਹਿਬ, ਗੋਹੇ ਵਾਸਤੇ ਅਲੱਗ ਨਾਲੀਆਂ ਬਣ ਜਾਂਦੀਆਂ ਹਨ।

**ਮਾਨਯੋਗ ਸਪੀਕਰ :** ਇੱਕ ਥਾਂ ਤੇ ਗੋਹੇ ਕਰਕੇ ਸਾਡਾ ਮਸਲਾ ਅੜਿਆ ਹੋਇਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ....

**ਮਾਨਯੋਗ ਸਪੀਕਰ :** ਤੁਹਾਡੇ ਹਲਕੇ ਦਾ ਇਹ ਮਸਲਾ ਨਹੀਂ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੂੰ ਇਸ ਗੱਲ ਦਾ ਗਿਆਨ ਨਹੀਂ ਹੈ। ਮੇਰੇ ਹਲਕੇ ਮੋਹਾਲੀ ਵਿੱਚ ਵੀ ਚਾਰ-ਪੰਜ ਪਿੰਡ boundry wall ਦੇ ਅੰਦਰ ਪੈਂਦੇ ਹਨ। ਉਥੇ ਹਰ ਰੋਜ਼ ਗੋਹੇ ਕਰਕੇ ਸੀਵਰੇਜ ਬਲਾਕ ਹੁੰਦਾ ਹੈ। ਲੋਕਾਂ ਨੇ ਪਿੰਡਾਂ ਵਿੱਚ ਪਸ਼ੂ ਰੱਖੇ ਹੋਏ ਹਨ ਜਿਸ ਕਾਰਨ ਗੋਹੇ ਨਾਲ ਸੀਵਰੇਜ ਪੂਰਾ ਭਰ ਜਾਂਦਾ ਹੈ ਤੇ ਉਸ ਦੀ ਮੁੜ ਕੇ ਹਫਤੇ ਦਸ ਦਿਨ ਬਾਅਦ ਸਫਾਈ ਕਰਨੀ ਪੈਂਦੀ ਹੈ। ਉਹ ਸਹੀ ਕਹਿੰਦੇ ਹਨ ਕਿ ਮਸ਼ੀਨਰੀ ਨੂੰ ਚੇਂਜ ਕਰਨ ਦੀ ਲੋੜ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਅਗਲਾ ਸਵਾਲ।

----

## ਨਿਸ਼ਾਨ ਵਾਲੇ ਪ੍ਰਸ਼ਨ ਨੰ: 2295 ਅਤੇ 2242

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

-----

## STARRED QUESTIONS AND ANSWERS

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2311

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-----

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ....

**Mr. Speaker :** No, have you any authorisation?

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਤੁਸੀਂ ਮੇਰੇ ਦੋ ਕੁਐਸਚਨ ਪੋਸਟਪੋਨ ਕੀਤੇ ਸਨ ਅਤੇ ਮੈਂ ਕਿਹਾ ਸੀ ਕਿ ਤੁਸੀਂ ਇਸ ਸਮਾਗਮ ਵਿੱਚ ਲਗਾ ਦਿਓ। ਤੁਸੀਂ ਕਹਿੰਦੇ ਸੀ ਕਿ ਜ਼ਰੂਰ ਲਗਵਾ ਦਿਆਂਗੇ ਪਰ ਮੇਰਾ ਕੋਈ ਵੀ ਸਵਾਲ ਨਹੀਂ ਲੱਗਿਆ ਜੀ।

**Mr. Speaker :** Sorry ji :

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਤੁਸੀਂ ਮੇਰੀ ਨਿਗ੍ਹਾ ਨਾਲ ਨਿਗ੍ਹਾ ਮਿਲਾ ਲਿਆ ਕਰੋ। ਮੈਂ ਤਾਂ ਤੁਹਾਡੇ ਨਾਲ ਨਿਗ੍ਹਾ ਮਿਲਾ ਰਿਹਾ ਹਾਂ ਜੀ।

-----

### ਨਿਸ਼ਾਨ ਵਾਲਾ ਪ੍ਰਸ਼ਨ ਨੰ: 2476

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

------

### ਹਾਈ ਸਕੂਲਾਂ ਨੂੰ ਅੱਪਗ੍ਰੇਡ ਕਰਨਾ

***2423. ਸ਼੍ਰੀਮਤੀ ਸੀਮਾ ਕੁਮਾਰੀ :** ਕੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦਸੱਣਗੇ ਕਿ ਕੀ ਹਲਕਾ ਭੋਆ (ਪਠਾਨਕੋਟ) ਵਿੱਚ ਸਾਲ 2014-15 ਦੌਰਾਨ ਸਰਕਾਰੀ ਹਾਈ ਸਕੂਲ ਧੋਬੜਾ, ਸਰਕਾਰੀ ਹਾਈ ਸਕੂਲ ਨਾਜੋਚੱਕ ਅਤੇ ਸਰਕਾਰੀ ਹਾਈ ਸਕੂਲ ਕਥਲੋਰ ਨੂੰ +2 ਤੱਕ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਸੀ; ਜੇਕਰ ਸੀ ਤਾਂ ਕੀ ਇਸ ਸਾਲ ਤੋਂ ਇਥੇ +1 ਲਈ ਬੱਚਿਆਂ ਦਾ ਦਾਖਲਾ ਸ਼ੁਰੂ ਕਰ ਦਿੱਤਾ ਜਾਵੇਗਾ?

**ਡਾਕਟਰ ਦਲਜੀਤ ਸਿੰਘ ਚੀਮਾ :** ਹਾਂ ਜੀ। ਸਰਕਾਰੀ ਹਾਈ ਸਕੂਲ ਧੋਬੜਾ ਅਤੇ ਸਰਕਾਰੀ ਹਾਈ ਸਕੂਲ ਕਥਲੌਰ ਹਲਕਾ ਭੋਆ (ਪਠਾਨਕੋਟ) ਅੱਪਗ੍ਰੇਡ ਕਰਨ ਲਈ ਪਾਲਿਸੀ ਅਨੁਸਾਰ ਸ਼ਰਤਾਂ ਪੂਰੀਆਂ ਕਰਦੇ ਹਨ, ਇਨ੍ਹਾਂ ਨੂੰ ਅੱਪਗ੍ਰੇਡ ਕਰ ਦਿੱਤਾ ਜਾਵੇਗਾ ਅਤੇ ਇਨ੍ਹਾਂ ਵਿੱਚ ਇਸੇ ਸਾਲ ਤੋਂ +1 ਲਈ ਬੱਚਿਆਂ ਦਾ ਦਾਖਲਾ ਸ਼ੁਰੂ ਕਰ ਦਿੱਤਾ ਜਾਵੇਗਾ। ਸਰਕਾਰੀ ਹਾਈ ਸਕੂਲ ਨਾਜੋਚੱਕ ਪਾਲਿਸੀ ਅਨਸਾਰ ਕਵਰ ਨਹੀਂ ਹੁੰਦਾ।

**ਸ਼੍ਰੀਮਤੀ ਸੀਮਾ ਕੁਮਾਰੀ :** ਸਪੀਕਰ. ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਜੀ ਦਾ ਬਹੁਤ ਬਹੁਤ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਮੇਰੇ ਹਲਕੇ ਦੇ ਦੋ ਸਕੂਲਾਂ ਨੂੰ ਅੱਪਗ੍ਰੇਡ ਕਰਨ ਦਾ ਮੈਨੂੰ ਆਸ਼ਵਾਸਨ ਦਿੱਤਾ ਹੈ। ਮੈਂ ਬਹੁਤ ਧੰਨਵਾਦ ਕਰਦੀ ਹਾਂ ਪਰ ਮੈਂ ਤੁਹਾਡੇ ਰਾਹੀਂ ਉਨ੍ਹਾਂ ਦੇ ਅੱਗੇ ਇਹ ਗੱਲ ਰੱਖਣਾ ਚਾਹੁੰਦੀ ਹਾਂ ਕਿ ਜਿਹੜਾ ਨਾਜੋਚੱਕ ਦਾ ਸਕੂਲ ਹੈ, ਉਸ ਦਾ ਵੀ ਜ਼ਰੂਰ ਧਿਆਨ ਰੱਖਿਆ ਜਾਵੇ। ਉਥੇ ਵੀ ਬਹੁਤ ਸਾਰੀਆਂ ਬੱਚੀਆਂ ਸ਼ਿਕਸ਼ਾ ਲੈ ਰਹੀਆਂ ਹਨ ਅਤੇ ਉਨ੍ਹਾਂ ਨੂੰ ਬਹੁਤ ਦੂਰ ਜਾਣਾ ਪੈਂਦਾ ਹੈ। ਉਨ੍ਹਾਂ ਨੂੰ ਪਠਾਨਕੋਟ ਵੀ ਬਹੁਤ ਦੂਰ ਪੈਂਦਾ ਹੈ। ਇਹ ਕੰਡੀ ਏਰੀਏ ਵਿੱਚ ਆਉਂਦਾ ਹੈ। ਇਸ ਦਾ ਵੀ ਜ਼ਰੂਰ ਧਿਆਨ ਰੱਖਿਆ ਜਾਵੇ। ਧੰਨਵਾਦ।

-----

## ਪੀ.ਐਲ.ਪੀ.ਏ. ਦੀ ਹੱਦ ਵਿੱਚੋਂ ਕੱਢੇ ਗਏ ਪਿੰਡ

***2293. ਸਰਦਾਰ ਜਗਮੋਹਨ ਸਿੰਘ ਕੰਗ :** ਕੀ ਜੰਗਲਾਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਖਰੜ ਹਲਕੇ ਵਿੱਚ ਪੈਂਦੇ ਪਿੰਡ ਕਾਂਸਲ ਤੋਂ ਮਿਰਜਾਪੁਰ ਤੱਕ ਦੇ ਖੇਤਰਾਂ ਵਿੱਚ ਪੈਂਦੇ ਪੀ.ਐਲ.ਪੀ.ਏ. ਦੀ ਹੱਦ ਵਿੱਚੋਂ ਕੱਢੇ ਗਏ ਪਿੰਡਾਂ/ ਖੇਤਰਾਂ ਦੇ ਨਾਂ ਅਤੇ ਵੇਰਵੇ ਕੀ ਹਨ ਅਤੇ ਅਜਿਹੇ ਖੇਤਰਾਂ ਵਿੱਚ ਕਿਸਾਨਾਂ ਨੂੰ ਕਿਸ ਤਰ੍ਹਾਂ ਦੇ ਕੰਮ ਕਰਨ ਦੀ ਇਜਾਜ਼ਤ ਦਿੱਤੀ ਗਈ ਹੈ?

**ਸ਼੍ਰੀ ਚੂਨੀ ਲਾਲ ਭਗਤ :** ਸ਼੍ਰੀਮਾਨ ਜੀ, ਖਰੜ ਹਲਕੇ ਵਿੱਚ ਪੈਂਦੇ 29 ਪਿੰਡਾਂ ਵਿੱਚੋਂ ਪੀ.ਐਲ.ਪੀ.ਏ. ਦੀ ਹੱਦ ਤੋਂ ਕੱਢੇ ਗਏ ਰਕਬਿਆਂ ਦਾ ਵੇਰਵਾ ਨੱਥੀ "ੳ" ਤੇ ਦਰਜ ਹੈ।

ਪੀ.ਐਲ.ਪੀ.ਏ. ਵਿੱਚੋਂ ਡੀਲਿਸਟ ਕੀਤੇ ਗਏ ਰਕਬਿਆਂ ਵਿੱਚ ਜ਼ਮੀਨ ਦੇ ਮਾਲਕਾਂ ਨੂੰ ਖੇਤੀਬਾੜੀ ਅਤੇ ਮੂਲ ਰੋਜ਼ੀ ਦੀ ਸੰਭਾਲ ਦੀ ਇਜਾਜ਼ਤ ਦਿੱਤੀ ਗਈ ਹੈ।

ਮਾਲਕਾਂ ਨੂੰ ਖੇਤੀਬਾੜੀ ਅਤੇ ਮੂਲ ਰੋਜ਼ੀ ਦੀ ਸੰਭਾਲ ਦੀ ਇਜਾਜ਼ਤ ਦਿੱਤੀ ਗਈ ਹੈ।

**ਅਨੁਲੱਗ ੳ**

| ਲੜੀ ਨੰ. | ਪਿੰਡ ਦਾ ਨਾਂ | ਡੀਲਿਸਟ ਰਕਬਾ (ਹੈਕਟੇਅਰਾਂ ਵਿਚ) |
|---|---|---|
| 1. | ਸੁਲਤਾਨਪੁਰ | 109.30 |
| 2. | ਸੀਸਵਾਂ | 169.22 |
| 3. | ਮਾਜਰਾ | 387.44 |
| 4. | ਪੱਲਣਪੁਰ | 100.86 |
| 5. | ਦੁੱਲਵਾਂ | 87.84 |
| 6. | ਬੋਰਾਣਾ | 138.85 |
| 7. | ਮੁੱਲਾਂਪੁਰ | 92.31 |
| 8. | ਗੋਚਰ | 205.66 |
| 9. | ਮਿਰਜਾਪੁਰ | 170.42 |
| 10. | ਤਾਰਾਪੁਰ | 183.49 |
| 11. | ਸਲਾਮਤਪੁਰ | 9.54 |
| 12. | ਦਰਕੋਹਾ ਕਲਾਂ | 0.20 |
| 13. | ਹੁਸ਼ਿਆਰਪੁਰ | 48.58 |
| 14. | ਨੱਗਲ | 179.72 |
| 15. | ਪੜੌਲ | 395.13 |
| 16. | ਭੜੌਂਜੀਆਂ | 2.15 |
| 17. | ਮਾਜਰੀਆਂ | 505.26 |
| 18. | ਸਿਊਂਕ | 288.66 |
| 19. | ਪੜਛ | 287.85 |

[ ਜੰਗਲਾਤ ਮੰਤਰੀ ]

| | | |
|---|---|---|
| 20. | ਲੁਭਾਨਗੜ੍ਹ | 1.90 |
| 21. | ਠਸਕਾ | 22.27 |
| 22. | ਮਲਕਪੁਰ | 32.41 |
| 23. | ਲਖਨੌਰ | 1.10 |
| 24. | ਲਾਂਡਰਾਂ | 6.78 |
| 25. | ਬਲਿਆਲੀ | 1.62 |
| 26. | ਬੁਖਾਰੀ | 9.69 |
| 27. | ਮਜਾਤੜੀ | 11.58 |
| 28. | ਕਰੋਰਾਂ | 442.11 |
| 29. | ਨਾਡਾ | 265.59 |

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੰਤਰੀ ਸਾਹਿਬ ਜੋ ਕਹਿ ਰਹੇ ਹਨ, ਸ਼ਾਇਦ ਇਹ ਗੱਲ ਠੀਕ ਨਹੀਂ ਹੈ। ਜੋ ਪਿੰਡ ਪੀ.ਐਲ.ਪੀ.ਏ. ਵਿੱਚੋਂ ਕੱਢੇ ਗਏ ਹਨ, ਉਨ੍ਹਾਂ ਨੂੰ ਫਾਰੈਸਟ ਡਿਪਾਰਟਮੈਂਟ ਖੇਤੀਬਾੜੀ ਕਰਨ ਤੇ ਰੋਕ ਲਗਾਉਂਦਾ ਹੈ, ਟਿਊਬਵੈੱਲ ਨਹੀਂ ਲਗਾਉਣ ਦਿੰਦਾ, ਮਿੱਟੀ ਚੁੱਕ ਕੇ ਲੈਵਲ ਨਹੀਂ ਕਰਨ ਦਿੰਦਾ। ਮੈਂ ਆਪ ਜੀ ਰਾਹੀਂ ਬੇਨਤੀ ਕਰਾਂਗਾ ਕਿ ਕੀ ਮੰਤਰੀ ਜੀ ਆਸ਼ਵਾਸਨ ਦੇਣਗੇ ਕਿ ਖੇਤੀਬਾੜੀ ਕਰਨ ਲਈ, ਟਿਊਬਵੈੱਲ ਲਗਾਉਣ ਵਾਸਤੇ ਇਜਾਜ਼ਤ ਦੇਣਗੇ?

**ਮਾਨਯੋਗ ਸਪੀਕਰ :** ਹਾਂ ਜੀ। ਵੈਸੇ ਉਨ੍ਹਾਂ ਨੇ ਕਹਿ ਤਾਂ ਦਿੱਤਾ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਪਰ ਮੈਂ ਦੱਸ ਰਿਹਾ ਹਾਂ ਕਿ ਉਹ ਰੋਕ ਰਹੇ ਹਨ। ਕਾਂਸਲ ਤੋਂ ਮਿਰਜ਼ਾਪੁਰ ਤੱਕ ਪਿੰਡ ਹਨ, ਉਹ ਰੋਕ ਰਹੇ ਹਨ।

**ਮਾਨਯੋਗ ਸਪੀਕਰ :** ਭਗਤ ਚੂਨੀ ਲਾਲ ਜੀ। ਇਹ ਕਹਿੰਦੇ ਹਨ ਕਿ ਖੇਤੀਬਾੜੀ ਲਈ ਟਿਊਬਵੈੱਲ ਵਗੈਰਾ ਲਗਾਉਣ ਲਈ ਇਜਾਜ਼ਤ ਦੇ ਦਿਆਂਗੇ?

**ਮੰਤਰੀ :** ਅਗਰ ਕੋਈ ਐਸੀ ਗੱਲ ਹੋਵੇ ਤਾਂ ਮੈਨੂੰ ਉਸ ਦਾ ਸਬੂਤ ਦੇ ਦੇਣ ਤਾਂ ਮੈਂ ਉਸ ਦੀ ਇਨਕੁਆਰੀ ਕਰਵਾ ਲਵਾਂਗਾ।

**ਸਰਦਾਰ ਜਗਮੋਹਨ ਸਿੰਘ ਕੰਗ :** ਸਰ, ਮੈਂ ਪੁੱਛਿਆ ਹੈ ਕਿ ਕੀ ਇਹ ਇਜਾਜ਼ਤ ਦੇ ਦੇਣਗੇ?

**ਮਾਨਯੋਗ ਸਪੀਕਰ :** ਉਹ ਕਹਿੰਦੇ ਤਾਂ ਹਨ।

**ਸਰਦਾਰ ਜਗਮੋਹਨ ਸਿੰਘ ਕੰਗ :** ਉਨ੍ਹਾਂ ਨੇ ਕੁਝ ਵੀ ਨਹੀਂ ਕਿਹਾ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਮੰਤਰੀ ਜੀ, ਕੀ ਤੁਸੀਂ ਇਜਾਜ਼ਤ ਦੇ ਦਿਉਗੇ ਜੀ?

**ਸਰਦਾਰ ਜਗਮੋਹਨ ਸਿੰਘ ਕੰਗ :** ਮੈਂ ਤੁਹਾਨੂੰ ਲੋਕਲ ਐਮ.ਐਲ.ਏ. ਹੋਣ ਦੇ ਨਾਤੇ ਕਹਿ ਰਿਹਾ ਹਾਂ। ਮੈਂ ਇਲਾਕੇ ਦੀ ਸੇਵਾ ਕਰ ਰਿਹਾ ਹਾਂ। ਪੀ.ਐਲ.ਪੀ.ਏ. ਨੇ ਇਲਾਕੇ ਵਿੱਚ ਬੁਰਾ ਹਾਲ ਕੀਤਾ ਹੋਇਆ ਹੈ। ਇਨ੍ਹਾਂ ਪਿੰਡਾਂ ਵਿੱਚ ਟਿਊਬਵੈੱਲ ਨਹੀਂ ਲਗਾਉਣ ਦਿੰਦੇ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ, ਇੱਕ ਮਿੰਟ।

**ਸਰਦਾਰ ਜਗਮੋਹਨ ਸਿੰਘ ਕੰਗ :** ਜ਼ਮੀਨ ਵੀ ਲੈਵਲ ਨਹੀਂ ਕਰਨ ਦਿੰਦੇ।

**Mr. Speaker :** Please sit down now.

**ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕੀਤੀ ਹੈ ਕਿ ਜਿਹੜੇ ਟਿਊਬਵੈਲ ਲਗਾਉਣ ਨਹੀਂ ਦਿੰਦੇ ਜਾਂ ਕਰਨ ਨਹੀਂ ਦਿੰਦੇ ਤਾਂ ਮੈਨੂੰ ਦੱਸ ਦਿਉ, ਮੈਂ ਉਸ ਦੀ ਜਾਂਚ ਕਰਵਾ ਲਵਾਂਗਾ।

**ਸਰਦਾਰ ਜਗਮੋਹਨ ਸਿੰਘ ਕੰਗ :** ਦੱਸ ਤਾਂ ਰਿਹਾ ਹਾਂ ਜੀ। ਤੁਸੀਂ ਇਜਾਜ਼ਤ ਦੇ ਦਿਉ। ਤੁਸੀਂ ਕਹਿ ਦਿਉ ਕਿ ਮੈਂ ਇਜਾਜ਼ਤ ਦੇ ਦਿਆਂਗਾ।

**ਮਾਨਯੋਗ ਸਪੀਕਰ:** ਹਾਂ ਜੀ, ਅਗਲਾ ਸਵਾਲ।

------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2475**

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

------

**ਸ਼ਹਿਰਾਂ ਤੋਂ ਦੂਰ ਪੈਂਦੇ ਪਿੰਡਾਂ ਨੂੰ ਸ਼ਹਿਰਾਂ ਨਾਲ ਜੋੜਨਾ**

***2481. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਉਨ੍ਹਾਂ ਪਿੰਡਾਂ ਨੂੰ, ਜੋ ਸ਼ਹਿਰਾਂ, ਨੈਸ਼ਨਲ ਹਾਈਵੇ, ਰਾਜ ਮਾਰਗਾਂ ਜਾਂ ਸ਼ਡਿਊਲਡ ਮਾਰਗਾਂ ਤੋਂ ਕਾਫੀ

[ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ]

ਦੂਰੀ ਤੇ ਹਨ, ਨੂੰ ਬੱਸ ਪਰਮਿਟ ਮੁਹੱਈਆ ਕਰਵਾਉਣ ਅਤੇ ਬਿਰਧ ਵਿਅਕਤੀਆਂ ਦੀ ਸਹੂਲਤ ਲਈ ਇਨ੍ਹਾਂ ਦਿਹਾਤੀ ਲਿੰਕ ਸੜਕਾਂ ਤੇ ਕਮਰਸ਼ੀਅਲ ਵਹੀਕਲ ਚਲਾਉਣ ਦਾ ਪਰਮਿਟ ਦੇ ਕੇ ਇਨ੍ਹਾਂ ਪਿੰਡਾਂ ਨੂੰ ਸ਼ਹਿਰਾਂ ਨਾਲ ਜੋੜਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਅਜੀਤ ਸਿੰਘ ਕੋਹਾੜ :** ਉਹ ਪਿੰਡ ਜੋ ਸ਼ਹਿਰਾਂ, ਨੈਸ਼ਨਲ ਹਾਈਵੇ, ਰਾਜ ਮਾਰਗਾਂ ਜਾਂ ਸ਼ਡਿਊਲਡ ਮਾਰਗਾਂ ਤੋਂ ਕਾਫੀ ਦੂਰੀ ਤੇ ਹਨ, ਉਨ੍ਹਾਂ ਪਿੰਡਾਂ ਵਿੱਚ ਆਮ ਪਬਲਿਕ ਦੀ ਸਹੂਲਤ ਲਈ ਪਹਿਲਾਂ ਹੀ ਪੰਜਾਬ ਸਰਕਾਰ ਵੱਲੋਂ ਮਿੰਨੀ ਬੱਸ ਸਰਵਿਸ ਮੁਹੱਈਆ ਕਰਵਾਉਣ ਦੇ ਮੰਤਵ ਵਜੋਂ ਮੈਕਸੀ ਕੈਬ ਸਕੀਮ ਵੀ ਬਣਾਈ ਹੋਈ ਹੈ। ਇਹ ਸੇਵਾਵਾਂ ਆਮ ਪਬਲਿਕ ਦੇ ਨਾਲ ਨਾਲ ਬਿਰਧ ਵਿਅਕਤੀਆਂ ਲਈ ਵੀ ਹਨ। ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਹਾਲ ਦੀ ਘੜੀ ਨਵੇਂ ਸਟੇਜ ਕੈਰਿਜ ਪਰਮਿਟ ਮਨਜ਼ੂਰ ਕਰਨ ਅਤੇ ਰੂਟਾਂ ਦੇ ਵਾਧੇ/ਘਾਟੇ ਕਰਨ ਸਬੰਧੀ ਮਾਨਯੋਗ ਸੁਪਰੀਮ ਕੋਰਟ ਵੱਲੋਂ ਐਸ.ਐਲ.ਪੀ. ਨੰ. 14972 ਆਫ 2013 ਰਾਹੀਂ ਕੀਤੇ ਹੁਕਮਾਂ ਅਨੁਸਾਰ ਰੋਕ ਲਗਾਈ ਹੋਈ ਹੈ। ਜਦੋਂ ਵੀ ਮਾਨਯੋਗ ਸੁਪਰੀਮ ਕੋਰਟ ਦੁਆਰਾ ਇਹ ਰੋਕ ਹਟਾ ਲਈ ਜਾਵੇਗੀ ਤਾਂ ਆਮ ਪਬਲਿਕ ਦੀ ਮੰਗ ਪ੍ਰਾਪਤ ਹੋਣ ਤੇ ਜਾਂ ਜਿਥੇ ਟਰਾਂਸਪੋਰਟ ਸੇਵਾ ਦੀ ਜ਼ਰੂਰਤ ਹੋਵੇਗੀ, ਲਈ ਨਵੇਂ ਸਟੇਜ ਕੈਰਿਜ ਪਰਮਿਟ ਮਨਜ਼ੂਰ ਕਰਨ ਸਬੰਧੀ ਵਿਚਾਰ ਕਰ ਲਿਆ ਜਾਵੇਗਾ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਵੀ ਲਿਆਉਣਾ ਚਾਹੁੰਦਾ ਹਾਂ ਅਤੇ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਮਿੰਨੀ ਬੱਸ ਪਰਮਿਟ ਹਨ, ਉਹ ਸਾਰੇ ਪੰਜਾਬ ਦੇ ਪਿੰਡਾਂ ਨੂੰ ਕਵਰ ਨਹੀਂ ਕਰਦੇ। ਉਨ੍ਹਾਂ ਉਤੇ ਲਿਮਟਿਡ ਮਿੰਨੀ ਬੱਸ ਰੂਟ ਪਰਮਿਟ ਹਨ। ਪੰਜਾਬ ਦੇ ਬਹੁਤ ਸਾਰੇ ਪਿੰਡ ਹਨ which are at very far flung areas. ਉਹ ਪਿੰਡ ਮੇਨ ਰੋਡਜ਼ ਤੋਂ ਦੂਰ ਹਨ। ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕਿ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਮੈਕਸੀ ਕੈਬ ਸ਼ੁਰੂ ਕਰਨ ਜਾ ਰਹੇ ਹਨ। ਪਹਿਲਾਂ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਕਸੀ ਕੈਬ ਕਦੋਂ ਸ਼ੁਰੂ ਹੋ ਜਾਵੇਗੀ? ਨੰਬਰ ਦੋ ਜਿਹੜਾ ਹਾਈ ਕੋਰਟ ਦਾ ਸਟੇਅ ਸੀ it went on for many years. ਹੁਣ ਸੁਪਰੀਮ ਕੋਰਟ ਦਾ 2013 ਦਾ ਸਟੇਅ ਹੈ। ਉਸ ਦੇ ਵਾਸਤੇ ਵੀ ਪੰਜਾਬ ਸਰਕਾਰ ਨੂੰ ਇਨੀਸ਼ੀਏਟਿਵ ਲੈ ਕੇ ਸਟੇਅ ਵਕੇਟ ਕਰਵਾਉਣਾ

ਚਾਹੀਦਾ ਹੈ। ਮੈਕਸੀ ਕੈਬ ਕਦੋਂ ਸ਼ੁਰੂ ਕਰਨਗੇ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਆਮ ਪਬਲਿਕ ਨੂੰ ਟਰਾਂਸਪੋਰਟ ਸੇਵਾ ਮੁਹੱਈਆ ਕਰਵਾਉਣ ਦੇ ਮੰਤਵ ਵਜੋਂ ਸਰਕਾਰ ਦੁਆਰਾ ਮੈਕਸੀ ਕੈਬ ਸਕੀਮ ਚਲਾਉਣ ਲਈ ਮਿਤੀ 7.10.2011 ਨੂੰ ਨੋਟੀਫਿਕੇਸ਼ਨ ਜਾਰੀ ਕੀਤੀ ਗਈ ਸੀ। ਇਸ ਸਕੀਮ ਅਨੁਸਾਰ 16 ਕਿਲੋਮੀਟਰ ਰੂਟਾਂ ਦੇ ਪਰਮਿਟ ਜਾਰੀ ਕੀਤੇ ਜਾਂਦੇ ਸਨ। ਇਸ ਸਕੀਮ ਨੂੰ ਮਾਨਯੋਗ ਹਾਈ.ਕੋਰਟ ਵੱਲੋਂ ਹੁਕਮ ਮਿਤੀ 30.01.2013 ਰਾਹੀਂ ਰੱਦ ਕਰ ਦਿੱਤਾ ਗਿਆ ਹੈ। ਜੇਕਰ ਮਾਨਯੋਗ ਸੁਪਰੀਮ ਕੋਰਟ ਆਫ ਇੰਡੀਆ ਵੱਲੋਂ ਸਰਕਾਰ ਦੇ ਹੱਕ ਵਿੱਚ ਫੈਸਲਾ ਕਰ ਦਿੱਤਾ ਜਾਂਦਾ ਹੈ ਤਾਂ ਜਿਨ੍ਹਾਂ ਵਿਅਕਤੀਆਂ ਪਾਸ ਪਹਿਲਾਂ ਟੈਂਪੂ ਦੇ ਪਰਮਿਟ ਹਨ, ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਪਰਮਿਟ ਦਿੱਤੇ ਜਾਣਗੇ। ਜਿਨ੍ਹਾਂ ਰੂਟਾਂ ਤੇ ਟਰਾਂਸਪੋਰਟ ਸਰਵਿਸ ਦੀ ਲੋੜ ਹੋਵੇਗੀ, ਉਨ੍ਹਾਂ ਨੂੰ ਵੀ ਬੜੀ ਹਮਦਰਦੀ ਨਾਲ ਵਿਚਾਰ ਕੇ ਉਨ੍ਹਾਂ ਦਾ ਖਿਆਲ ਰੱਖਿਆ ਜਾਵੇਗਾ। ਮਾਨਯੋਗ ਸੁਪਰੀਮ ਕੋਰਟ ਆਫ ਇੰਡੀਆ ਵੱਲੋਂ ਜਾਰੀ ਕੀਤੇ ਸਟੇਅ ਦੀ ਮਿਤੀ 20.12.2012 ਤੋਂ ਪਹਿਲਾਂ ਮੈਕਸੀ ਕੈਬ ਸਕੀਮ ਤਹਿਤ 12 ਪਰਮਿਟ ਰਿਜ਼ਨਲ ਟਰਾਂਸਪੋਰਟ ਅਥਾਰਟੀ ਰਾਹੀਂ ਦਿੱਤੇ ਗਏ ਸਨ। ਟਰਾਂਸਪੋਰਟ ਵਿਭਾਗ ਦੁਆਰਾ ਐਡਵੋਕੇਟ ਆਨ ਰਿਕਾਰਡ, ਨਵੀਂ ਦਿੱਲੀ ਨੂੰ ਪੱਤਰ ਮਿਤੀ 18.08.2015 ਨੂੰ ਭੇਜ ਕੇ ਬੇਨਤੀ ਕੀਤੀ ਗਈ ਹੈ ਕਿ ਮੈਕਸੀ ਕੈਬ ਸਕੀਮ 2012 ਵਿੱਚ ਸੋਧ ਕਰਕੇ ਨਵੀਂ ਸਬ-ਕਲਾਜ਼ ਦਰਜ ਕੀਤੀ ਜਾ ਸਕਦੀ ਹੈ ਪ੍ਰੰਤੂ ਉਨ੍ਹਾਂ ਤੋਂ ਅਜੇ ਤੱਕ ਕੋਈ ਜਵਾਬ ਪ੍ਰਾਪਤ ਨਹੀਂ ਹੋਇਆ। ਜਦੋਂ ਜਵਾਬ ਪ੍ਰਾਪਤ ਹੋ ਜਾਵੇਗਾ ਉਸੇ ਵੇਲੇ ਅਸੀਂ ਲਾਗੂ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਹੈ ਕਿ ਮੈਕਸੀ ਕੈਬ ਨੂੰ ਇਮੀਜੀਏਟਲੀ ਸ਼ੁਰੂ ਕਰਨਾ ਚਾਹੀਦਾ ਹੈ ਤੇ ਜਿਹੜੇ ਪਿੰਡਾਂ ਨਾਲ ਕੁਨੈਕਟੀਵਿਟੀ ਨਹੀਂ ਹੈ, ਹਰ ਪਿੰਡ ਨੂੰ ਰੂਰਲ ਟ੍ਰਾਂਸਿਟ ਮੈਪ ਤੇ ਲੈ ਕੇ ਆਉਣਾ ਚਾਹੀਦਾ ਹੈ। ਕੋਈ ਵੀ ਪੰਜਾਬ ਦਾ ਐਸਾ ਪਿੰਡ ਨਾ ਹੋਵੇ ਜਿੱਥੇ ਕੋਈ ਵੀ ਪਬਲਿਕ ਸਰਵਿਸ ਨਾ ਜਾਂਦੀ ਹੋਵੇ। ਇਸ ਦੇ ਨਾਲ ਲੋਕਾਂ ਨੂੰ ਰੁਜ਼ਗਾਰ ਵੀ ਮਿਲੇਗਾ । ਇਸ ਲਈ ਮੈਂ ਮੰਤਰੀ ਸਾਹਿਬ ਦਾ ਧੰਨਵਾਦ ਵੀ ਕਰਦਾ ਹਾਂ ਤੇ ਬੇਨਤੀ ਵੀ ਕਰਦਾ ਹਾਂ ਕਿ ਇਸ ਨੂੰ ਜਲਦੀ ਸ਼ੁਰੂ ਕਰਨ ਦੀ ਲੋੜ ਹੈ ਜੀ।

**ਸਰਦਾਰ ਰਣਦੀਪ ਸਿੰਘ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ:** ਨਾਭਾ ਜੀ, ਇਹ ਬੜਾ ਦੂਰ ਦਾ ਮਸਲਾ ਹੈ, ਇੱਕ ਕਾਰਨ ਇੱਕ ਪਾਸੇ ਤੇ ਦੂਜਾ ਕਾਰਨ ਦੂਜੇ ਪਾਸੇ। ਨਹੀਂ ਜੀ।

**ਸਰਦਾਰ ਰਣਦੀਪ ਸਿੰਘ :** ਸਰ, ਇਹ ਪੂਰੇ ਪੰਜਾਬ ਦੀ ਪ੍ਰਾਬਲਮ ਹੈ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਦੱਸੋ ਜੀ।

**ਸਰਦਾਰ ਰਣਦੀਪ ਸਿੰਘ :** ਧੰਨਵਾਦ ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਇਸ ਸਮੱਸਿਆ ਬਾਰੇ ਕਮੇਟੀ ਵੱਲੋਂ ਮਹਿਕਮੇ ਨੂੰ ਪਹਿਲਾਂ ਵੀ ਹਦਾਇਤ ਲਿਖ ਕੇ ਗਈ ਸੀ ਕਿ ਪੰਜਾਬ ਦੇ ਵਿਲੇਜ ਰੂਟ ਟ੍ਰਾਂਸਿਟ ਮੈਪ ਤੇ ਲੈ ਕੇ ਆਉਣ ਕਿਉਂਕਿ ਇਹ ਮਹਿਸੂਸ ਕੀਤਾ ਗਿਆ ਸੀ ਕਿ ਜਿਹੜੇ ਪ੍ਰਾਈਵੇਟ ਟ੍ਰਾਂਸਪੋਰਟਰ ਹਨ, ਉਹ ਬੱਸਾਂ ਛੋਟੀਆਂ ਰੂਟਾਂ ਤੇ ਚਲਾ ਰਹੇ ਹਨ, ਉਨ੍ਹਾਂ ਦੀ ਵਾਇਬਿਲਟੀ ਨਹੀਂ ਹੁੰਦੀ।

**ਮਾਨਯੋਗ ਸਪੀਕਰ :** ਇਸ ਦੇ ਨਾਲ ਹੀ ਹੋਰ ਵੀ ਗੱਲ ਹੈ ਕਿ ਉਹ ਸਾਰੇ ਡੈਸਟੀਨੇਸ਼ਨਾਂ ਤੇ ਪਹੁੰਚਦੇ ਹੀ ਨਹੀਂ।

**ਸਰਦਾਰ ਰਣਦੀਪ ਸਿੰਘ :** ਹਾਂ ਜੀ, ਮੈਂ ਤਾਂ ਹੀ ਤੁਹਾਨੂੰ ਬੇਨਤੀ ਕਰ ਰਿਹਾ ਹਾਂ ਕਿ ਇਸ ਲਈ ਕੋਈ ਨਾ ਕੋਈ ਨੀਤੀ ਜ਼ਰੂਰ ਬਣਾਉਣੀ ਚਾਹੀਦੀ ਹੈ ਕਿਉਂਕਿ ਇਹ ਪੰਜਾਬ ਦੇ ਲੋਕਾਂ ਦਾ ਮਸਲਾ ਹੈ, ਉਨ੍ਹਾਂ ਨੂੰ ਕਾਫੀ ਅੜਚਨਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਬੱਸਾਂ ਦੀ ਉਡੀਕ ਵਿੱਚ ਪਿੰਡਾਂ ਵਾਲੇ ਤਿੰਨ-ਤਿੰਨ, ਚਾਰ-ਚਾਰ ਘੰਟੇ ਬੈਠੇ ਰਹਿੰਦੇ ਹਨ। ਮੇਰੀ ਬੇਨਤੀ ਇਹ ਹੈ ਕਿ ਇਸ ਲਈ ਜ਼ਰੂਰ ਕੋਈ ਯੂਨੀਵਰਸਲ ਪਾਲਿਸੀ ਬਣਾ ਦੇਣ, (ਵਿਘਨ)

(**ਇੱਕ ਅਵਾਜ਼ :** ਮੈਕਸੀ ਕੈਬ ਤੇ ਤਾਂ ਸਟੇਅ ਹੈ।)

**ਸਰਦਾਰ ਰਣਦੀਪ ਸਿੰਘ :** ਸਰ, ਮੈਂ ਮੈਕਸੀ ਕੈਬ ਦੀ ਨਹੀਂ ਗੱਲ ਨਹੀਂ ਕਰਦਾ, ਮੈਂ ਛੋਟੇ ਬੱਸਾਂ ਦੇ ਰੂਟ ਦੀ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਕੋਹਾੜ ਸਾਹਿਬ, ਇਸ ਨੂੰ ਕੋਈ ਇਜ਼ੀ ਕੀਤਾ ਜਾ ਸਕਦਾ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸੁਪਰੀਮ ਕੋਰਟ ਵਿੱਚ ਕੇਸ ਕੀਤਾ ਹੈ। ਜਦੋਂ ਮਾਨਯੋਗ ਸੁਪਰੀਮ ਕੋਰਟ ਇਹ ਸਟੇਅ ਤੋੜ ਦੇਵੇਗੀ ਉਸੇ ਵੇਲੇ ਅਸੀਂ ਇਸ ਨੂੰ ਸਾਰੇ

ਸੁਪਰੀਮ ਕੋਰਟ ਇਹ ਸਟੇਅ ਤੋੜ ਦੇਵੇਗੀ ਉਸੇ ਵੇਲੇ ਅਸੀਂ ਇਸ ਨੂੰ ਸਾਰੇ ਪੰਜਾਬ ਵਿੱਚ ਲਾਗੂ ਕਰ ਦਿਆਂਗੇ।

-----

## ਆਂਗਨਵਾੜੀ ਵਰਕਰਾਂ ਦੀ ਗਿਣਤੀ

***2372. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਮਾਜਿਕ ਸੁਰੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿੱਚ ਇਸ ਸਮੇਂ ਕੰਮ ਕਰ ਰਹੇ ਆਂਗਨਵਾੜੀ ਵਰਕਰਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਉਕਤ ਵਰਣਿਤ ਆਂਗਨਵਾੜੀ ਵਰਕਰਾਂ ਨੂੰ ਅਦਾ ਕੀਤੀ ਜਾਂਦੀ ਤਨਖਾਹ/ਭੱਤਿਆਂ ਆਦਿ ਦੇ ਵੇਰਵੇ ਕੀ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ:** (ੳ) 26656 (25436 ਮੇਨ ਅਤੇ 1220 ਮਿੰਨੀ ਆਂਗਨਵਾੜੀ ਵਰਕਰ।)

(ਅ) ਮੇਨ ਆਂਗਨਵਾੜੀ ਸੈਂਟਰਾਂ ਦੀਆਂ ਆਂਗਨਵਾੜੀ ਵਰਕਰਾਂ ਨੂੰ 5000/-ਰੁਪਏ ਪ੍ਰਤੀ ਮਹੀਨਾ ਅਤੇ ਮਿੰਨੀ ਆਂਗਨਵਾੜੀ ਸੈਂਟਰਾਂ ਦੀਆਂ ਆਂਗਨਵਾੜੀ ਵਰਕਰਾਂ ਨੂੰ 3250/-ਰੁਪਏ ਪ੍ਰਤੀ ਮਹੀਨਾ ਦਾ ਮਾਣ ਭੱਤਾ ਦਿੱਤਾ ਜਾ ਰਿਹਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਵਰਕਰ ਬੜੇ ਲੰਮੇ ਸਮੇਂ ਤੋਂ ਐਜੀਟੇਸ਼ਨ ਕਰ ਰਹੇ ਹਨ, 5000/- ਤੇ 3250/- ਰੁਪਏ ਪ੍ਰਤੀ ਮਹੀਨਾ ਤਨਖਾਹ ਨਾਲ ਅੱਜ ਦੇ ਸਮੇਂ ਵਿੱਚ ਗੁਜ਼ਾਰਾ ਹੋਣਾ ਬਹੁਤ ਮੁਸ਼ਕਿਲ ਹੈ। ਉਨ੍ਹਾਂ ਨੂੰ ਡੀ.ਸੀ. ਰੇਟ ਤੇ ਵੀ ਤਨਖਾਹਾਂ ਨਹੀਂ ਮਿਲ ਰਹੀਆਂ। ਪੜ੍ਹੇ-ਲਿਖੇ ਬੰਦੇ ਨੂੰ ਸਿਰਫ ਇੰਨੇ ਕੁ ਪੈਸੇ ਦੇਣੇ ਜਾਇਜ਼ ਨਹੀਂ ਹਨ । ਇਸ ਲਈ ਮੈਂ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਨਾਲ ਦੀਆਂ ਸਟੇਟਾਂ ਚਾਹੇ ਉਹ ਹਰਿਆਣਾ ਹੈ ਉਹ 7500/- ਰੁਪਏ ਦੇ ਰਿਹਾ ਹੈ। ਕੀ ਪੰਜਾਬ ਸਰਕਾਰ ਇਹ 7500/-ਰੁਪਏ ਕਰਨ ਨੂੰ ਤਿਆਰ ਹੈ? ਕੀ ਇਹ ਇਨ੍ਹਾਂ ਦੇ ਵਿਚਾਰ ਅਧੀਨ ਹੈ ਜਾਂ ਨਹੀਂ?

**ਮੰਤਰੀ :** ਸਪੀਕਰ ਸਾਹਿਬ, ਹੁਣੇ ਕੈਬਨਿਟ ਵਿੱਚ ਪੇਸ਼ ਕੀਤਾ ਹੈ ਅਤੇ

[ ਸਮਾਜਿਕ ਸੁਰੱਖਿਆ ਮੰਤਰੀ ]

ਇਹ ਅਪ੍ਰੈਲ ਵਿੱਚ ਲਾਗੂ ਹੋ ਜਾਵੇਗਾ। ਪੰਜਾਬ ਸਰਕਾਰ ਨੇ 500/- ਰੁਪਏ ਆਂਗਨਵਾੜੀ ਵਰਕਰ ਦੀ ਔਰ 250/- ਰੁਪਏ ਹੈਲਪਰ ਦੀ ਤਨਖਾਹ ਵਧਾ ਦਿੱਤੀ ਹੈ । ਇਹ ਅਪ੍ਰੈਲ ਤੋਂ ਲਾਗੂ ਹੋ ਜਾਵੇਗਾ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ 500/- ਰੁਪਏ ਤੇ 250/- ਰੁਪਏ ਜੋ ਮੰਤਰੀ ਜੀ ਨੇ ਦੱਸਿਆ ਹੈ ਇਹ ਤਾਂ ਵਰਕਰ ਨਾਲ ਬਿਲਕੁਲ ਮਜ਼ਾਕ ਹੈ।ਜਦੋਂ ਤੁਹਾਡੇ ਨਾਲ ਦੀ ਸਟੇਟ ਉਸੇ ਕੰਮ ਦਾ 7500/- ਰੁਪਿਆ ਦੇ ਰਹੀ ਹੈ। ਚੰਡੀਗੜ੍ਹ ਤੋਂ ਪਾਰ ਕਰੋ ਤਾਂ 7500/- ਰੁਪਿਆ ਮਿਲਦਾ ਹੈ ਜਦ ਕਿ ਕੰਮ ਸੇਮ ਕਰ ਰਹੇ ਹਨ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਨ ਹਨ ਕਿ ਤੁਸੀਂ ਇਹ 7500/- ਰੁਪਏ ਕਿਉਂ ਨਹੀਂ ਕਰਦੇ? ਕੀ ਕਾਰਨ ਹੈ ਕਿ ਵਰਕਰ ਨੂੰ ਪੂਰੀ ਤਨਖਾਹ ਕਿਉਂ ਨਹੀਂ ਮਿਲ ਰਹੀ?

**ਮੰਤਰੀ:** ਸਪੀਕਰ ਸਾਹਿਬ, ਉਨ੍ਹਾਂ ਦੀ ਯੂਨੀਅਨ ਨਾਲ ਮੀਟਿੰਗ ਹੋ ਕੇ, ਸਰਦਾਰ ਪਰਕਾਸ਼ ਸਿੰਘ ਬਾਦਲ ਨਾਲ ਬੈਠ ਕੇ 500/- ਰੁਪਏ ਅਤੇ 250/- ਰੁਪਏ ਉਤੇ ਸਹਿਮਤ ਹੋ ਕੇ ਇਕ ਵਾਰੀ ਵਾਧਾ ਕੀਤਾ ਗਿਆ ਹੈ। ਅੱਗੇ ਵਿਚਾਰ ਹੋਏਗਾ ਤਾਂ ਸਰਕਾਰ ਹੋਰ ਵੇਖ ਲਵੇਗੀ।

-----

## ਬੇਰੁਜ਼ਗਾਰੀ ਭੱਤਾ ਦੇਣ ਲਈ ਨਿਯਮ

***2467. ਸ਼੍ਰੀ ਸੁਨੀਲ ਜਾਖੜ:** ਕੀ ਰੁਜ਼ਗਾਰ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਰਾਜ ਵਿੱਚ ਪੜ੍ਹੇ ਲਿਖੇ ਨੌਜਵਾਨਾਂ ਨੂੰ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ; ਜੇਕਰ ਹਾਂ ਤਾਂ ਸਾਲ 2014-15 ਅਤੇ 2015-16 ਦੌਰਾਨ ਸਰਕਾਰ ਨੇ ਇਸ ਵਾਸਤੇ ਕਿੰਨੇ ਬੇਰੁਜ਼ਗਾਰਾਂ ਲਈ ਕਿੰਨਾ ਫੰਡ ਜਾਰੀ ਕੀਤਾ ਹੈ;

(ਅ) ਰਾਜ ਵਿੱਚ ਬੇਰੁਜ਼ਗਾਰੀ ਭੱਤਾ ਦੇਣ ਦੇ ਕੀ ਨਿਯਮ ਹਨ?

**ਸਰਦਾਰ ਅਜੀਤ ਸਿੰਘ ਕੋਹਾੜ :** ਸ਼੍ਰੀਮਾਨ ਜੀ, (ੳ) ਰੁਜ਼ਗਾਰ ਜੈਨਰੇਸ਼ਨ ਐਂਡ ਟ੍ਰੇਨਿੰਗ ਵਿਭਾਗ, ਪੰਜਾਬ ਵੱਲੋਂ Rule 6 of the Punjab Payment of Un-employment Allowance to Educated Un-employed persons Rules, 1978 ਅਨੁਸਾਰ ਰਾਜ ਦੇ ਰੁਜ਼ਗਾਰ ਦਫ਼ਤਰਾਂ ਵਿੱਚ ਦਰਜ ਬੇਰੁਜ਼ਗਾਰਾਂ ਨੂੰ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ। ਰੁਜ਼ਗਾਰ ਦਫਤਰਾਂ ਵਿੱਚ ਦਰਜ ਬੇਰੁਜ਼ਗਾਰਾਂ ਵੱਲੋਂ ਬੇਰੁਜ਼ਗਾਰੀ ਭੱਤਾ ਪ੍ਰਾਪਤ ਕਰਨ ਲਈ, ਕਲੇਮ ਫਾਰਮ ਪੇਸ਼ ਕਰਨ ਤੇ ਨਿਰਧਾਰਿਤ

ਨਿਯਮ ਅਤੇ ਸ਼ਰਤਾਂ ਅਨੁਸਾਰ ਬੇਰੁਜ਼ਗਾਰੀ ਭੱਤੇ ਲਈ ਯੋਗ ਉਮੀਦਵਾਰਾਂ ਨੂੰ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ। ਸਰਕਾਰ ਵੱਲੋਂ ਸਾਲ 2014-15 ਦੌਰਾਨ ਬੇਰੁਜ਼ਗਾਰੀ ਭੱਤੇ ਲਈ 16.00 ਲੱਖ ਰੁਪਏ ਦੀ ਰਾਸ਼ੀ ਅਲਾਟ ਕੀਤੀ ਗਈ ਅਤੇ 444 ਬੇਰੁਜ਼ਗਾਰਾਂ ਨੂੰ 6,52,575/-ਰੁਪਏ ਬੇਰੁਜ਼ਗਾਰੀ ਭੱਤਾ ਵੰਡਿਆ ਗਿਆ। ਸਾਲ 2015-16 ਦੌਰਾਨ ਬੇਰੁਜ਼ਗਾਰੀ ਭੱਤੇ ਲਈ 12.00 ਲੱਖ ਰੁਪਏ ਦੀ ਰਾਸ਼ੀ ਅਲਾਟ ਕੀਤੀ ਗਈ ਅਤੇ 175 ਬੇਰੁਜ਼ਗਾਰਾਂ ਨੂੰ 1,93,350/-ਰੁਪਏ ਬੇਰੁਜ਼ਗਾਰੀ ਭੱਤਾ ਵੰਡਿਆ ਗਿਆ।

ਅ) ਰਾਜ ਦੇ ਰੁਜ਼ਗਾਰ ਜੈਨਰੇਸ਼ਨ ਐਂਡ ਟ੍ਰੇਨਿੰਗ ਦਫ਼ਤਰਾਂ ਵਿੱਚ ਦਰਜ ਬੇਰੁਜ਼ਗਾਰਾਂ ਨੂੰ ਬੇਰੁਜ਼ਗਾਰੀ ਭੱਤਾ ਹੇਠ ਦਰਸਾਈਆਂ ਸ਼ਰਤਾਂ ਅਨੁਸਾਰ ਦਿੱਤਾ ਜਾਂਦਾ ਹੈ:-

1. ਪ੍ਰਾਰਥੀ ਦਾ ਨਾਮ ਪੰਜਾਬ ਦੇ ਰੁਜ਼ਗਾਰ ਦਫਤਰਾਂ ਵਿੱਚ ਲਗਾਤਾਰ 3 ਸਾਲ ਤੋਂ ਦਰਜ ਹੋਵੇ।
2. ਪ੍ਰਾਰਥੀ ਦੀ ਉਮਰ 17 ਤੋਂ 40 ਸਾਲ ਵਿੱਚ ਹੋਵੇ।
3. ਪ੍ਰਾਰਥੀ ਦੇ ਪਰਿਵਾਰ ਦੀ ਸਾਲਾਨਾ ਆਮਦਨ 12000/-ਰੁ: ਤੋਂ ਘੱਟ ਹੋਵੇ।
4. ਪ੍ਰਾਰਥੀ ਰੈਗੂਲਰ ਵਿਦਿਆਰਥੀ ਨਹੀਂ ਹੋਣਾ ਚਾਹੀਦਾ ਅਤੇ ਖੁਦ ਬੇਰੁਜ਼ਗਾਰ ਹੋਵੇ।

ਨੋਟ:-(ਰੁਜ਼ਗਾਰ ਦਫਤਰ ਵਿੱਚ ਤਿੰਨ ਸਾਲ ਦੀ ਲਗਾਤਾਰ ਰਜਿਸਟ੍ਰੇਸ਼ਨ ਦੀ ਸ਼ਰਤ ਜਨਰਲ /ਹੋਰ ਸ਼੍ਰੇਣੀ ਦੇ ਪ੍ਰਾਰਥੀਆਂ ਲਈ ਹੀ ਲਾਗੂ ਹੋਵੇਗੀ।)

ਰਾਜ ਦੇ ਰੁਜ਼ਗਾਰ ਦਫ਼ਤਰਾਂ ਵਿੱਚ ਦਰਜ ਬੇਰੁਜ਼ਗਾਰ ਜੋ ਬੇਰੁਜ਼ਗਾਰੀ ਭੱਤਾ ਪ੍ਰਾਪਤ ਕਰਨ ਦੀਆਂ ਸ਼ਰਤਾਂ ਪੂਰੀਆਂ ਕਰਦੇ ਹੋਣ, ਨੂੰ ਯੋਗਤਾ ਅਤੇ ਸ਼੍ਰੇਣੀ ਅਨੁਸਾਰ ਹੇਠ ਦਰਸਾਏ ਅਨੁਸਾਰ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ:-

| 1. ਅੰਨੇ, ਗੂੰਗੇ ਅਤੇ ਬੋਲੇ ਸ਼੍ਰੇਣੀ ਦੇ ਪ੍ਰਾਰਥੀ | ਬੇਰੁਜ਼ਗਾਰੀ ਭੱਤੇ ਦੀ ਮੌਜੂਦਾ ਦਰ | ਸਮਾਂ ਜ੍ਹਿਸ ਤੋ ਬੇਕਾਰੀ ਭੱਤਾ ਮਿਲਣਯੋਗ ਹੈ। |
|---|---|---|
| (ੳ) ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ | 450/- ਰੁਪਏ ਪ੍ਰਤੀ ਮਹੀਨਾ | ਰਜਿਸਟ੍ਰੇਸ਼ਨ ਦੀ ਮਿਤੀ ਤੋਂ ਬਾਅਦ ਅਗਲੀ ਤਿਮਾਹੀ ਤੋਂ। |

[ ਰੁਜ਼ਗਾਰ ਮੰਤਰੀ ]

| | | |
|---|---|---|
| (ਅ) ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ | 600/-ਰੁਪਏ ਪ੍ਰਤੀ ਮਹੀਨਾ | |
| 2. ਸਰੀਰਕ ਤੌਰ ਤੇ ਅਪੰਗ ਸ਼੍ਰੇਣੀ ਦੇ ਪ੍ਰਾਰਥੀ | | |
| (ੳ) ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ | 225/- ਰੁਪਏ ਪ੍ਰਤੀ ਮਹੀਨਾ | 1 ਸਾਲ ਦੀ ਲਗਾਤਾਰ ਰਜਿਸਟ੍ਰੇਸ਼ਨ ਦੀ ਮਿਤੀ ਤੋਂ ਬਾਅਦ ਅਗਲੀ ਤਿਮਾਹੀ ਤੋਂ। |
| (ਅ) ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ | 300/-ਰੁਪਏ ਪ੍ਰਤੀ ਮਹੀਨਾ | |
| 3. ਹੋਰ ਸ਼੍ਰੇਣੀ ਦੇ ਪ੍ਰਾਰਥੀ | | |
| (ੳ) ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ | 150/- ਰੁਪਏ ਪ੍ਰਤੀ ਮਹੀਨਾ | 3 ਸਾਲ ਦੀ ਲਗਾਤਾਰ ਰਜਿਸਟ੍ਰੇਸ਼ਨ ਦੀ ਮਿਤੀ ਤੋਂ ਬਾਅਦ ਅਗਲੀ ਤਿਮਾਹੀ ਤੋਂ। |
| (ਅ) ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ | 200/-ਰੁਪਏ ਪ੍ਰਤੀ ਮਹੀਨਾ | |

(ਮੰਤਰੀ ਜੀ ਦੇ ਜਵਾਬ ਪੜ੍ਹਦੇ ਸਮੇਂ ਵਿਰੋਧੀ ਧਿਰ ਵੱਲੋਂ ** ** ਨਾਹਰੇ ਲਗਾਏ ਗਏ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਐਕਸਪੰਜ ਕਰ ਦਿੱਤੇ ਗਏ।)

**ਮੰਤਰੀ :** ਤੁਹਾਨੂੰ ਜਵਾਬ ਦਿੰਦਾ ਹਾਂ, ਥੋੜ੍ਹਾ ਰੁਕ ਤਾਂ ਜਾਉ। (ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲੋਂ ਵਿਘਨ..) ਕੋਈ ਵੱਡਾ-ਛੋਟਾ ਵੀ ਵੇਖ ਲਿਆ ਕਰ ਕਿ ਸਾਰਿਆਂ ਨੂੰ ਇਕੋ ਰੱਸੇ ਹੀ ਲੰਘਾਈ ਜਾਂਦੇ ਹੋ। ਇਹ ਮਿਤੀ 12.1.1995 ਤੋਂ ਸ਼ੁਰੂ ਹੋਈ ਹੈ।

**ਮਾਨਯੋਗ ਸਪੀਕਰ:** ਕਿਰਪਾ ਕਰਕੇ ਡਿਸਟਰਬ ਨਾ ਕਰੋ। Silence please.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਨੂੰ ਜਵਾਬ ਮਿਲ ਗਿਆ ਹੈ। ਮੈਂ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ। ਇਸ ਦਾ ਜਵਾਬ ਤਾਂ ਕਾਫੀ ਲੰਮਾ-ਚੌੜਾ ਹੈ ਅਤੇ ਇਹ ਮੇਰੇ ਕੋਲ ਆ ਗਿਆ ਹੈ ਪ੍ਰੰਤੂ ਜਿਹੜੇ ਮੈਂ ਸਵਾਲ ਪੁੱਛਣਾ ਚਾਹੁੰਦਾ

** Expunged as ordered by the Chair.

ਹਾਂ, ਆਪਾਂ ਉਸ ਵਿਚ ਟਾਈਮ ਲਗਾ ਲਈਏ। ਜੇ ਮੰਤਰੀ ਜੀ ਸਾਰਾ ਜਵਾਬ ਪੜ੍ਹਨਾ ਚਾਹੁੰਦੇ ਹਨ ਤਾਂ ਪੜ੍ਹ ਲੈਣ। ਕੋਈ ਐਸੀ ਗੱਲ ਨਹੀਂ। ਜੇ ਤੁਹਾਨੂੰ ਜਵਾਬ ਦਿੰਦੇ ਸਮੇਂ ਇਹ ਮਹਿਸੂਸ ਨਹੀਂ ਹੁੰਦਾ ਕਿ ਤੁਸੀਂ ਸਦਨ ਵਿਚ ਕਹਿ ਕੀ ਰਹੇ ਹੋ, ਫਿਰ ਤਾਂ ਸਾਰਾ ਜਵਾਬ ਪੜ੍ਹ ਦਿਉ। ਜੇਕਰ ਤੁਸੀਂ ਸਰਕਾਰ ਦੀ ਪੋਲ ਖੋਲ੍ਹਣੀ ਹੈ ਤਾਂ ਖੋਲ੍ਹ ਦਿਓ......

**ਮੰਤਰੀ :** ਤੁਸੀਂ ਵੇਖੋ, ਤੁਸੀਂ ਸਿਰਫ ਦੋ ਗੱਲਾਂ ਹੀ ਪੁੱਛੀਆਂ ਹਨ।

**ਮਾਨਯੋਗ ਸਪੀਕਰ:** ਜਥੇਦਾਰ ਜੀ, ਉਨ੍ਹਾਂ ਨੂੰ ਸਪਲੀਮੈਂਟਰੀ ਕਰ ਲੈਣ ਦਿਉ। ਇਹ ਬੈਟਰ ਹੋਵੇਗਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਕੋਹਾੜ ਸਾਹਿਬ ਮੇਰੀ ਗੱਲ ਨੂੰ ਸਮਝੇ ਨਹੀਂ ਹਨ। ਵੇਖੋ ਅੱਜ ਕੇਵਲ ਪੰਜਾਬ ਦੇ ਅੰਦਰ ਹੀ ਨਹੀਂ, ਸਾਰੇ ਹਿੰਦੁਸਤਾਨ ਵਿਚ ਯੂਥ ਦੀ ਲਾ-ਲਾ, ਲਾ-ਲਾ ਹੋਈ ਪਈ ਹੈ ਕਿ ਯੂਥ ਆ ਗਿਆ ਹੈ, ਯੂਥ ਨੂੰ ਸਾਂਭੋ, ਯੂਥ ਦਾ ਕੁਝ ਕਰੀਏ। ਇਨ੍ਹਾਂ ਨੂੰ ਬਚਾਉਣ ਵਾਸਤੇ...

**ਮਾਨਯੋਗ ਸਪੀਕਰ :** ਲੈਕਚਰ ਨਹੀਂ ਕਰਨਾ, ਸਪਲੀਮੈਂਟਰੀ ਪੁੱਛੋ।

**ਸ਼੍ਰੀ ਸੁਨੀਲ ਜਾਖੜ:** ਸੌਰੀ, ਸਪੀਕਰ ਸਾਹਿਬ। ਕੋਹਾੜ ਸਾਹਿਬ, ਬਹੁਤ ਹੀ ਸਤਿਕਾਰਯੋਗ ਹਨ। ਇੰਨੇ ਸਿਆਣੇ ਆਦਮੀ ਨੂੰ ਕੋਈ ** ਨਹੀਂ, ਜਦੋਂ ਉਨ੍ਹਾਂ ਨੇ 16 ਲੱਖ ਰੁਪਏ ਦੀ ਰਕਮ ਕਿਹਾ ਹੈ...

**ਮਾਨਯੋਗ ਸਪੀਕਰ:** ਇਹ ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਚਲੋ ਇਹ ਤਾਂ ਆਪਣੀ ਸੋਚ ਹੈ ਜੋ ਵੀ ਉਨ੍ਹਾਂ ਨੇ ਕਿਹਾ ਹੈ। ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੇਰੀ ਸਪਲੀਮੈਂਟਰੀ ਹੈ ਕਿ ਤਕਰੀਬਨ ਪੌਣੇ ਚਾਰ ਲੱਖ ਬੇਰੁਜ਼ਗਾਰ ਇੰਪਲਾਇਮੈਂਟ ਐਕਸਚੇਂਜਾਂ ਵਿਚ ਰਜਿਸਟਰਡ ਹਨ। ਉਨ੍ਹਾਂ ਵਿਚੋਂ ਮੇਰਾ ਸਪੈਸੀਫਿਕ ਸਵਾਲ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਹ ਹੈ ਕਿ ਜਿਹੜੇ ਬੰਦੇ ਰਜਿਸਟਰਡ ਹਨ, ਇਨ੍ਹਾਂ ਵਿਚੋਂ ਕਿੰਨੇ ਬੰਦੇ ਬੇਰੁਜ਼ਗਾਰ ਭੱਤੇ ਲਈ ਇਲੀਜੀਬਲ ਸਨ, ਚਾਹੇ ਉਹ ਹੈਂਡੀਕੈਪਿਡ ਹਨ, ਚਾਹੇ ਉਹ ਬਲਾਈਂਡ ਹਨ ਜਾਂ ਡੈਫ ਹਨ ਅਤੇ ਚਾਹੇ ਆਰਥੋਪੈਡੀਕਲੀ ਹੈਂਡੀਕੈਪਿਡ ਹਨ ਜਾਂ ਜਨਰਲ ਕੈਟੇਗਰੀ ਨਾਲ ਸਬੰਧਿਤ ਹਨ। ਉਨ੍ਹਾਂ ਸਾਰਿਆਂ

** Expunged as ordered by the Chair.

[ ਸ਼੍ਰੀ ਸੁਨੀਲ ਜਾਖੜ ]

ਵਿਚੋਂ ਕੁੱਲ ਕਿੰਨੇ ਬੰਦੇ ਬੇਰੁਜ਼ਗਾਰੀ ਭੱਤਾ ਲੈਣ ਲਈ ਇਲੀਜੀਬਲ ਸਨ। ਸਪੀਕਰ ਸਾਹਿਬ, ਮੈਂ ਇਹ ਪੁੱਛ ਰਿਹਾ ਹਾਂ ਕਿ ਕਿੰਨੇ ਬੰਦੇ ਇਲੀਜੀਬਲ ਸੀ ? ਮੈਂ ਤਾਂ ਸਿਰਫ ਇਲੀਜੀਬਿਲਟੀ ਪੁੱਛ ਰਿਹਾ ਹਾਂ ਕਿ ਕਿੰਨੇ ਬੰਦੇ ਇਲੀਜੀਬਲ ਸਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਮੈਂ ਕਿਸੇ ਨੂੰ ਮਾੜਾ ਲਫਜ਼ ਨਹੀਂ ਬੋਲਿਆ ਪਰ ਤੁਸੀਂ ਸੰਗ ਨਹੀਂ ਕਰਦੇ ।

**ਸ਼੍ਰੀ ਸੁਨੀਲ ਜਾਖੜ :** ਮੈਂ ਤਾਂ ਸਰਕਾਰ ਬਾਰੇ ਕਿਹਾ ਹੈ ।

**ਮੰਤਰੀ :** ਤੁਸੀਂ ** ਵਾਲੀ ਗੱਲ ਆਖੀ । ਤੁਹਾਨੂੰ ਸ਼ੋਭਾ ਨਹੀਂ ਦਿੰਦੀ

**ਮਾਨਯੋਗ ਸਪੀਕਰ :** ਜਥੇਦਾਰ ਜੀ, ਉਹ ਮੈਂ ਐਕਸਪੰਜ ਕਰਵਾ ਦਿੱਤਾ ਹੈ । Don't repeat it.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਕਹਿ ਰਿਹਾ ਹਾਂ । ਸਰਕਾਰ ਮਹਿਸੂਸ ਤਾਂ ਕਰੇ। ਸਰਕਾਰ ਤਾਂ ਇੱਥੇ ਬੈਠੀ ਨਹੀਂ ਹੈ । ਮਿੰਨੀ ਸਰਕਾਰ ਬੈਠੀ ਹੈ । ਮਿੰਨੀ ਸਰਕਾਰ ਨੂੰ ਐਡਰੈਸ ਕਰ ਦਿੰਦੇ ਹਾਂ । ਮਜੀਠੀਆ ਸਾਹਿਬ ਬੈਠੇ ਹਨ । (ਵਿਘਨ) (ਸ਼ੋਰ)

**Mr. Speaker :** Please listen to the reply. ਮਨਿਸਟਰ ਸਾਹਿਬ, ਜਵਾਬ ਦੇ ਰਹੇ ਹਨ ।

**ਸ਼੍ਰੀ ਸੁਨੀਲ ਜਾਖੜ :** ਤੁਹਾਡੀ ਨਜ਼ਰ ਸਵੱਲੀ ਚਾਹੀਦੀ ਹੈ । ਬਾਕੀ ਸਭ ਠੀਕ ਹੈ । (ਵਿਘਨ)

**Mr. Speaker :** Please do not disturb. Silence please. ਉਨ੍ਹਾਂ ਦਾ ਜਵਾਬ ਆਉਣ ਦਿਓ ।

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਰੁਜ਼ਗਾਰ ਵਿਭਾਗ, ਪੰਜਾਬ ਦਾ ਜੋ ਨਾਮਿਨਕਲੇਚਰ ਹੈ, ਰੁਜ਼ਗਾਰ ਜੈਨਰੇਸ਼ਨ ਐਂਡ ਟ੍ਰੇਨਿੰਗ ਵਿਭਾਗ ਸਾਲ 2007 ਵਿੱਚ ਹੋਂਦ ਵਿੱਚ ਆਇਆ । ਰੁਜ਼ਗਾਰ ਜੈਨਰੇਸ਼ਨ ਐਂਡ ਟ੍ਰੇਨਿੰਗ ਵਿਭਾਗ ਵੱਲੋਂ ਰਾਜ ਦੇ ਰੁਜ਼ਗਾਰ

---

** Expunged as ordered by the Chair.

ਦਫਤਰਾਂ ਵਿੱਚ ਰੁਜ਼ਗਾਰ ਦੇ ਚਾਹਵਾਨ ਬੇਰੁਜ਼ਗਾਰਾਂ ਨੂੰ ਰਾਜ ਦੇ ਨੋਟੀਫਿਕੇਸ਼ਨ ਮਿਤੀ 1.7.2005 ਅਨੁਸਾਰ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ । ਬੇਰੁਜ਼ਗਾਰੀ ਭੱਤਾ ਪ੍ਰਾਪਤ ਕਰਨ ਲਈ ਸ਼ਰਤਾਂ ਅਤੇ ਨਿਯਮ ਤਹਿ ਕੀਤੇ ਗਏ ਹਨ। ਪ੍ਰਾਰਥੀ ਦਾ ਨਾਂ ਰਾਜ ਦੇ ਰੁਜ਼ਗਾਰ ਦਫਤਰ ਵਿੱਚ ਲਗਾਤਾਰ ਤਿੰਨ ਸਾਲ ਤੋਂ ਦਰਜ ਹੋਵੇ । ਪ੍ਰਾਰਥੀ ਦੀ ਉਮਰ 17 ਸਾਲ ਤੋਂ 40 ਸਾਲ ਵਿੱਚ ਹੋਵੇ । ਪ੍ਰਾਰਥੀ ਦੇ ਪਰਿਵਾਰ ਦੀ ਸਾਲਾਨਾ ਆਮਦਨ 12,000/-ਰੁਪਏ ਤੋਂ ਘੱਟ ਹੋਵੇ । ਇਹ ਮਿਤੀ 12.1.1995 ਤੋਂ ਸ਼ੁਰੂ ਹੋਇਆ ਹੈ । ਪ੍ਰਾਰਥੀ ਰੈਗੂਲਰ ਵਿਦਿਆਰਥੀ ਨਹੀਂ ਹੋਣਾ ਚਾਹੀਦਾ ਅਤੇ ਖੁਦ ਬੇਰੁਜ਼ਗਾਰ ਹੋਵੇ । ਰਾਜ ਦੇ ਰੁਜ਼ਗਾਰ ਦਫਤਰਾਂ ਵਿੱਚ ਦਰਜ ਬੇਰੁਜ਼ਗਾਰ ਜੋ ਬੇਰੁਜ਼ਗਾਰੀ ਭੱਤਾ ਪ੍ਰਾਪਤ ਕਰਨ ਦੀਆਂ ਸ਼ਰਤਾਂ ਪੂਰੀਆਂ ਕਰਦੇ ਹੋਣ, ਨੂੰ ਯੋਗਤਾ ਅਤੇ ਸ਼੍ਰੇਣੀ ਅਨੁਸਾਰ ਹੇਠ ਦਰਸਾਏ ਅਨੁਸਾਰ ਬੇਰੁਜ਼ਗਾਰੀ ਭੱਤਾ ਦਿੱਤਾ ਜਾਂਦਾ ਹੈ :

| | | |
|---|---|---|
| 1. | **ਅੰਨੇ, ਗੂੰਗੇ ਅਤੇ ਬੋਲੇ ਸ਼੍ਰੇਣੀ ਦੇ ਪ੍ਰਾਰਥੀ** | ਬੇਰੁਜ਼ਗਾਰੀ ਭੱਤੇ ਦੀ ਮੌਜੂਦਾ ਦਰ |
| (ੳ) | ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ | 450/-ਰੁਪਏ ਪ੍ਰਤੀ ਮਹੀਨਾ |
| (ਅ) | ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ | 600/-ਰੁਪਏ ਪ੍ਰਤੀ ਮਹੀਨਾ |
| 2. | **ਸਰੀਰਿਕ ਤੌਰ ਤੇ ਅਪੰਗ ਸ਼੍ਰੇਣੀ ਦੇ ਪ੍ਰਾਰਥੀ** | |
| (ੳ) | ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ | 225/-ਰੁਪਏ ਪ੍ਰਤੀ ਮਹੀਨਾ |
| (ਅ) | ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ | 300/-ਰੁਪਏ ਪ੍ਰਤੀ ਮਹੀਨਾ |
| 3. | **ਹੋਰ ਸ਼੍ਰੇਣੀ ਦੇ ਪ੍ਰਾਰਥੀ** | |
| (ੳ) | ਮੈਟ੍ਰਿਕ/ਅੰਡਰ ਗਰੈਜੂਏਟ ਪ੍ਰਾਰਥੀ | 150/-ਰੁਪਏ ਪ੍ਰਤੀ ਮਹੀਨਾ |
| (ਅ) | ਗਰੈਜੂਏਟ/ਪੋਸਟ ਗਰੈਜੂਏਟ ਪ੍ਰਾਰਥੀ | 200/- ਰੁਪਏ ਪ੍ਰਤੀ ਮਹੀਨਾ |

ਅਸੀਂ ਰੁਜ਼ਗਾਰ ਜਨਰੇਸ਼ਨ ਅਤੇ ਟ੍ਰੇਨਿੰਗ ਦਫਤਰਾਂ ਵਿੱਚ ਦਰਜ ਬੇਰੁਜ਼ਗਾਰਾਂ ਦੀ ਗਿਣਤੀ ਸਾਲ 2012 ਤੋਂ 2015 ਤੱਕ 1875 ਬੇਰੁਜ਼ਗਾਰਾਂ ਨੂੰ ਰੁਜ਼ਗਾਰ ਭੱਤਾ ਦਿੱਤਾ ਹੈ । ਸਰਕਾਰ ਵੱਲੋਂ ਇਸ ਸਮੇਂ ਦੌਰਾਨ ਕੁੱਲ 89 ਲੱਖ ਰੁਪਿਆ ਰੱਖਿਆ ਗਿਆ ਸੀ ਅਤੇ ਸਾਲ 2012-15 ਤੱਕ ਇਸ ਸਬੰਧੀ ਵੇਰਵੇ ਵੀ ਦੱਸ ਦਿੰਦਾ ਹਾਂ ....

**Shri Sunil Jakhar :** Speaker Sahib, sorry to interrupt.

**ਮੰਤਰੀ :** ਜਿਹੜਾ ਤੁਸੀਂ ਪੁੱਛਿਆ ਹੈ, ਉਹ ਮੈਂ ਦੱਸ ਦਿੱਤਾ ਹੈ ਕਿ 1875 ਨੂੰ ਦਿੱਤਾ ਹੈ ।

**ਸ਼੍ਰੀ ਸੁਨੀਲ ਜਾਖੜ :** ਮੈਂ ਇਹ ਨਹੀਂ ਪੁੱਛਿਆ । ਸਪੀਕਰ ਸਾਹਿਬ, ਜੇ ਤੁਸੀਂ ਕਹੋ ਤਾਂ ਮੈਂ ਡਾਇਰੈਕਟ ਪੁੱਛ ਲੈਂਦਾ ਹਾਂ । ਸਪੀਕਰ ਸਾਹਿਬ, ਤੁਸੀਂ ਹੋਰ ਪਾਸੇ ਧਿਆਨ ਕਰ ਲਿਆ । ਮੇਰਾ ਤਾਂ ਸਿੰਪਲ ਜਿਹਾ ਸਵਾਲ ਹੈ ਕਿ ਜਿੰਨੇ ਬੰਦੇ ਐਕਸਚੇਂਜ ਦਫਤਰਾਂ ਵਿੱਚ ਰਜਿਸਟਰਡ ਹਨ, ਉਨ੍ਹਾਂ ਵਿੱਚੋਂ ਕਿੰਨੇ ਬੰਦੇ ਇਲੀਜੀਬਲ ਹਨ ? ਕੋਹਾੜ ਸਾਹਿਬ, ਜਿਹੜੀ ਕੁਆਲੀਫਿਕੇਸ਼ਨ ਦੱਸ ਰਹੇ ਹਨ, ਇਹ ਮੈਨੂੰ ਮਿਲ ਗਈ ਹੈ। ਕੁਆਲੀਫਿਕੇਸ਼ਨਜ਼ ਮੈਂ ਦੇਖ ਲਈਆਂ ਹਨ ।

**ਮੰਤਰੀ :** ਜਿਹੜੇ ਕੁਆਲੀਫਾਈਡ ਹਨ, ਉਨ੍ਹਾਂ ਨੂੰ ਹੀ ਦਿੰਦੇ ਹਾਂ ।

**ਸ਼੍ਰੀ ਸੁਨੀਲ ਜਾਖੜ :** ਕਿੰਨੇ ਬੰਦੇ ਇਲੀਜੀਬਲ ਹਨ ?

**ਮੰਤਰੀ :** 1875 ਹਨ ।

**ਸ਼੍ਰੀ ਸੁਨੀਲ ਜਾਖੜ :** 1875 ਨੂੰ ਤਾਂ ਸਾਲ 2012 ਤੋਂ ਲੈ ਕੇ ਹੁਣ ਤੱਕ ਬੇਰੁਜ਼ਗਾਰ ਭੱਤਾ ਦਿੱਤਾ ਹੈ ।

**ਮੰਤਰੀ :** ਹਾਂ, ਦਿੱਤਾ ਹੈ ।

**ਸ਼੍ਰੀ ਸੁਨੀਲ ਜਾਖੜ :** ਇਲੀਜੀਬਲ ਕਿੰਨੇ ਹਨ ? (ਵਿਘਨ) ਸਪੀਕਰ ਸਾਹਿਬ, ਮੈਂ ਦੱਸਦਾ ਹਾਂ। Speaker Sahib, please let me submit. I would like to personally express sorry. ਮੈਂ ** ਤੁਹਾਨੂੰ ਨਹੀਂ ਕਿਹਾ । ਇਨ੍ਹਾਂ ਨੂੰ ਟੀਸ ਹੋਣੀ ਚਾਹੀਦੀ ਸੀ । ਇਹ ਬਜ਼ੁਰਗ ਹਨ । He should have felt the pain . ਮੈਂ ਇਹ ਕਹਿ ਰਿਹਾ ਹਾਂ ਕਿ ਪੰਜਾਬ ਵਿੱਚ ਜਿੱਥੇ ਚਾਰ ਲੱਖ ਬੇਰੁਜ਼ਗਾਰ ਨੌਜਵਾਨ ਹਨ ਉਥੇ ਅਸੀਂ 444 ਮੁੰਡਿਆਂ ਨੂੰ ਇਸ ਸਾਲ ਬੇਰੁਜ਼ਗਾਰ ਭੱਤਾ ਦਿੱਤਾ ਹੈ। That is a separate question whereas one Lakh children are eligible today for this meagre stipend, which should have been given. (ਆਪੋਜ਼ੀਸ਼ਨ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਉਸ ਵਿੱਚ ਹੈਂਡੀਕੈਪਿਡ ਹਨ, ਉਸ ਵਿੱਚ totally blind, deaf and dumb ਵੀ ਹਨ ਜਿਨ੍ਹਾਂ ਉਤੇ ਰੱਬ ਦਾ ਕਹਿਰ ਹੋਇਆ ਹੈ, ਫਿਰ ਵੀ ਉਹ ਕੋਈ ਨਾ ਕੋਈ

** Expunged as ordered by the Chair.

ਇੰਪਲਾਇਮੈਂਟ ਭਾਲਦੇ ਹਨ, ਇੱਕ ਲੱਖ ਬੰਦਾ ਹੈ । ਜੇ ਐਵਰੇਜ ਕੱਢ ਲਿਆ ਜਾਵੇ ਤੇ ਹਰ ਮਹੀਨੇ ਸਾਰਿਆਂ ਨੂੰ 250-300 ਰੁਪਿਆ ਦਿੱਤਾ ਜਾਵੇ ਤੇ ਜਿੰਨਾ ਪੈਸਾ ਸਾਰੇ ਸਾਲ ਵਿੱਚ ਵੰਡਿਆ ਗਿਆ ਹੈ, ਉਹ ਕੇਵਲ ਇੱਕ ਮਹੀਨੇ ਦੀ ਹੀ ਕਿਸ਼ਤ ਬਣਦੀ ਹੈ । ਮੇਰੀ ਅਗਲੀ ਸਪਲੀਮੈਂਟਰੀ ਹੈ ਕਿ ਤੁਸੀਂ 16 ਲੱਖ ਰੁਪਿਆ ਰੱਖਿਆ ਸੀ ਅਤੇ ਉਸ ਵਿਚੋਂ 6,52,000/- ਵੰਡਿਆ ਹੈ। ਸਪੀਕਰ ਸਾਹਿਬ, ਸਾਡਾ ਫਿਰੋਜ਼ਪੁਰ ਡਵੀਜ਼ਨ ਵਿੱਚ ਪੈਂਦਾ ਹੈ ਅਤੇ ਫਿਰੋਜ਼ਪੁਰ ਡਵੀਜ਼ਨ ਵਿੱਚ ਕਿਹੜੇ ਕਿਹੜੇ ਡਿਸਟ੍ਰਿਕਟ ਪੈਂਦੇ ਹਨ - ਮੋਗਾ, ਸ੍ਰੀ ਮੁਕਤਸਰ ਸਾਹਿਬ, ਮਾਨਸਾ, ਫਾਜ਼ਿਲਕਾ, ਫਿਰੋਜ਼ਪੁਰ, ਫਰੀਦਕੋਟ ਅਤੇ ਨਾਲ ਬਠਿੰਡਾ ਵੀ ਪੈਂਦਾ ਹੈ। ਪਿਛਲੇ ਦੋ ਸਾਲਾਂ ਵਿੱਚ ਇੱਕ ਪੈਸਾ ਨਹੀਂ ਗਿਆ, not even a penny. Why? ਸਪੀਕਰ ਸਾਹਿਬ, ਚਲੋ, ਮੈਨੂੰ ਸਪਲੀਮੈਂਟਰੀ ਪੁੱਛ ਲੈਣ ਦਿਓ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਪੁੱਛ ਰਿਹਾ ਹਾਂ, ਮੰਤਰੀ ਜੀ, ਤੁਸੀਂ ਪਰਸਨਲ ਨਾ ਲੈਣਾ, ਅੱਜ ਜਵਾਬ ਦੇਣ ਵਾਲੇ ਤਾਂ ਬੈਠੇ ਨਹੀਂ। ਜਵਾਬ ਤਾਂ ਉਨ੍ਹਾਂ ਤੋਂ ਲੈਣਾ ਸੀ। ਮਜੀਠੀਆ ਸਾਹਿਬ ਵੀ ਉਠ ਕੇ ਚਲੇ ਗਏ। ਸਪੀਕਰ ਸਾਹਿਬ, ਤੁਹਾਨੂੰ ਤਾਂ ਧਿਆਨ ਹੋਣਾ ਹੈ, ਆਹ, ਇਨ੍ਹਾਂ ਦਾ ਘੋਸ਼ਣਾ ਪੱਤਰ ਹੈ, ਤੁਹਾਡਾ ਚੋਣ ਮੈਨੀਫੈਸਟੋ ਹੈ। ਮੈਂ ਜਦੋਂ 2012 ਵਿੱਚ ਸਰਕਾਰ ਬਣਦਿਆਂ ਬਣਦਿਆਂ ਸੁਖਬੀਰ ਜੀ ਨੂੰ ਕਿਹਾ ਸੀ, ਉਹ ਕਹਿੰਦੇ, ਜਾਖੜ ਸਾਹਿਬ ਤੁਸੀਂ ਹੈਡ ਲਾਈਨ ਪੜ੍ਹ ਲੈਂਦੇ ਹੋ, ਤੁਸੀਂ ਅੰਦਰ ਤਾਂ ਪੜ੍ਹਿਆ ਹੀ ਨਹੀਂ। I think, he said it all. ਉਨ੍ਹਾਂ ਨੇ ਕਿਹਾ ਸੀ ਰੁਜ਼ਗਾਰ ਇਲੀਜੀਬਿਲਟੀ ਭੱਤਾ ਦੇਣਾ ਹੈ। ਮੇਰਾ ਤੁਹਾਡੇ ਰਾਹੀਂ ਸਵਾਲ ਹੈ, ਸੁਣ ਲਓ ਸਾਹਿਬ, ਪੂਰੀ ਰਮਾਇਣ ਪੜ੍ਹਾਉਣ ਦੀ ਬਜਾਏ ਮੇਰਾ ਸਵਾਲ ਹੈ ਕਿ ਇਨ੍ਹਾਂ ਨੇ ਕਿਹਾ ਸੀ ਰੁਜ਼ਗਾਰ ਪ੍ਰਾਪਤੀ, ਇਹ ਹੈਂਡਿੰਗ ਹੈ। ਜਵਾਨ ਪੀੜ੍ਹੀ ਨੂੰ ਭਵਿੱਖ ਲਈ ਤਿਆਰ ਕਰਨਾ। ਰੁਜ਼ਗਾਰ ਪ੍ਰਾਪਤੀ। ਰੁਜ਼ਗਾਰ ਯੋਗਤਾ ਭੱਤਾ। ਵਿੱਤੀ ਤੌਰ ਤੇ ਕਮਜ਼ੋਰ ਵਰਗ ਦੇ ਨੌਜਵਾਨਾਂ ਨੂੰ 1,000/- ਰੁਪਏ ਮਹੀਨਾ ਭੱਤਾ ਦਿੱਤਾ ਜਾਵੇਗਾ ਤਾਂ ਕਿ ਉਹ ਖੁਦ ਨੂੰ ਰੁਜ਼ਗਾਰ ਯੋਗ ਬਣਾ ਸਕਣ। ਮੇਰਾ ਸਵਾਲ, ਸਪੀਕਰ ਸਾਹਿਬ, 2012 ਤੋਂ ਲੈ ਕੇ 2016 ਆ ਗਿਆ, ਇਹ ਰੁਜ਼ਗਾਰ ਇਲੀਜੀਬਿਲਟੀ ਭੱਤਾ ਕਿਨ੍ਹਾਂ ਨੂੰ ਦਿੱਤਾ ਹੈ। ਸਰ, ਇਹ 1000/- ਰੁਪਿਆ ਕਿਨ੍ਹਾਂ ਨੂੰ ਦਿੱਤਾ ਹੈ?

**ਮਾਨਯੋਗ ਸਪੀਕਰ :** ਨਹੀਂ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਸ ਵਿੱਚ ਤੁਸੀਂ ਨੰਨਾ ਕਿਉਂ ਮਾਰ ਦਿੱਤਾ, ਇਹ ਨੌਜਵਾਨਾਂ ਦੇ ਭਵਿੱਖ ਦਾ ਮਸਲਾ ਹੈ।

**ਮਾਨਯੋਗ ਸਪੀਕਰ :** ਇਹ ਮੈਨੀਫੈਸਟੋ ਹੈ। ਇਹ ਉਨ੍ਹਾਂ ਦੀ ਪਰੋਪੋਜ਼ਲ ਹੈ, ਜੇ ਸਾਡੇ ਫਾਈਨਾਂਸ ਸਾਨੂੰ ਅਲਾਓ ਕਰਨਗੇ ਤਾਂ ਅਸੀਂ ਕਰਾਂਗੇ ....(ਵਿਘਨ)...

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ ....(ਵਿਘਨ)... Let the Minister speak. ਇੱਕ ਸੈਕਿੰਡ ...(ਵਿਘਨ)... ਤੁਸੀਂ ਬਾਅਦ ਵਿੱਚ ਗੱਲ ਕਰ ਲੈਣਾ। ਚਲੋ, ਮੈਂ ਇਨ੍ਹਾਂ ਦੀ ਮਜਬੂਰੀ ਸਮਝਦਾ ਹਾਂ। ਮੈਂ ਵਾਰ ਵਾਰ ਕਹਿ ਰਿਹਾ ਹਾਂ ਕਿ ਕੋਹਾੜ ਸਾਹਿਬ ਪਰਸਨਲ ਲੈ ਗਏ। ਉਥੇ ਮੇਰਾ ਜ਼ੋਰ ਨਹੀਂ ਚਲਦਾ, ਮੈਂ ਪੁੱਛਣਾ ਤਾਂ ਉਥੋਂ ਸੀ ਪਰ ਹੁਣ ਤੁਹਾਡੇ ਕੋਲ ਮੰਤਰਾਲਾ ਹੈ। ਸਪੀਕਰ ਸਾਹਿਬ, ਇੱਕ ਮੇਰਾ ਆਖਰੀ ਸਵਾਲ ਹੈ। ਹੁਣ ਫਾਈਨਾਂਸ ਮਨਿਸਟਰ ਸਾਹਿਬ ਤਾਂ ਬੈਠੇ ਨਹੀਂ। ਸਪੀਕਰ ਸਾਹਿਬ, 2012 ਵਿੱਚ ਜਦੋਂ ਇਥੋਂ ਜਵਾਬ ਮਿਲ ਗਿਆ ਕਿ ਇਹ ਨਹੀਂ ਅਸੀਂ ਦੇਣਾ, ਇਹ ਇਲੀਜੀਬਿਲਟੀ ਭੱਤਾ ਹੈ ਤਾਂ ਅਸੀਂ ਇੱਕ ਮੁਹਿੰਮ ਚਲਾਈ ਸੀ ਕਿ ਜਿੰਨੇ ਬੇਰੁਜ਼ਗਾਰ ਬੱਚੇ ਹਨ, ਉਨ੍ਹਾਂ ਨੂੰ ਰਜਿਸਟਰ ਕਰਵਾਈਏ। ਤੁਸੀਂ ਜਿਹੜੇ ਰੂਲ ਪੜ੍ਹਾਏ ਹਨ ਕਿ ਤਿੰਨ ਸਾਲ ਤਾਂ continuously he should be registered. ਉਸ ਨੂੰ ਤੁਸੀਂ ਮੈਟਰਿਕ ਵਾਲਿਆਂ ਨੂੰ 150/- ਰੁਪਿਆ ਅਤੇ ਗਰੈਜੂਏਟ ਨੂੰ 200/- ਰੁਪਿਆ ਮਹੀਨਾ ਦਿਓਗੇ। ਮੈਂ ਨੌਜਵਾਨਾਂ ਨੂੰ ਪਰਾਮਿਸ ਕੀਤਾ ਸੀ ਕਿ ਨੌਜਵਾਨੋ ਮੇਰੇ ਕੋਲ 1000/- ਰੁਪਿਆ ਤਾਂ ਹੈ ਨਹੀਂ ਅਤੇ ਨਾ ਹੀ ਮੈਂ ਡਿਪਟੀ ਸੀ.ਐਮ. ਵਾਂਗ ਤੁਹਾਨੂੰ ਝਾਂਸਾ ਦੇ ਦੇਵਾਂ ਕਿ 1000/- ਰੁਪਿਆ ਦੇ ਦੇਵਾਂਗਾ। ਮੇਰਾ ਵਾਅਦਾ ਹੈ ਕਿ ਤਿੰਨ ਸਾਲ ਇੰਤਜ਼ਾਰ ਕਰ ਲਵੋ, ਇਸ ਸਰਕਾਰ ਤੋਂ ਤੁਹਾਨੂੰ 200 ਰੁਪਿਆ ਸਿੰਮ ਚਾਰਜ ਕਰਵਾਉਣ ਲਈ ਜ਼ਰੂਰ ਲੈ ਕੇ ਦੇਵਾਂਗਾ। ਮੇਰੇ ਅਬੋਹਰ ਦੇ 1600 ਬੱਚਿਆਂ ਨੂੰ ਮੈਂ ਜੂਨ, 2012 ਵਿੱਚ ਭਰਤੀ ਕਰਵਾਇਆ ਸੀ। ਹੁਣ ਮਾਰਚ ਆ ਗਿਆ ਹੈ। ਅਪ੍ਰੈਲ, ਮਈ ਅਤੇ ਜੂਨ, ਤਿੰਨ ਮਹੀਨਿਆਂ ਬਾਅਦ ਇੱਕ ਲੱਖ ਬੱਚਾ ...(ਵਿਘਨ)... ਤੁਸੀਂ ਭੁੱਲ ਗਏ, ਆਪਣੇ ਆਪਣੇ ਹਲਕਿਆਂ ਵਿੱਚ ਸਾਰਿਆਂ ਨੇ ਕਰਵਾਏ ਸੀ ਮੈਨੂੰ ਪਤਾ ਹੈ ਕਿ ਮੈਂ ਕਿਸ ਕਰਕੇ ਕਰਵਾਏ ਸੀ। ਮੈਂ ਸਾਰਿਆਂ ਨੂੰ ਰਿਕੁਐਸਟ ਕੀਤੀ ਸੀ ਕਿ ਕਰਵਾਓ। ਉਹ ਜਿਹੜਾ ਇੱਕ ਲੱਖ ਬੱਚਾ ਹੁਣ ਇਲੀਜੀਬਲ ਹੋਏਗਾ, ਕੀ ਉਨ੍ਹਾਂ ਨੂੰ ਜੂਨ ਵਿੱਚ 200/- ਰੁਪਿਆ ਦਿਓਗੇ। ਕੀ ਤੁਸੀਂ ਬਜਟ ਵਿੱਚ ਪ੍ਰੋਵਾਈਡ ਫਾਰ ਕੀਤਾ ਹੈ?

**ਮਾਨਯੋਗ ਸਪੀਕਰ :** ਚਲੋ, ਉਹ ਤਾਂ ਪ੍ਰੋਵਾਈਡ ਫਾਰ ਬਜਟ ਵਿੱਚ ਕੀਤਾ ਹੋਏਗਾ।

**Shri Sunil Jakhar:** He is the concerned Minister.

**ਮਾਨਯੋਗ ਸਪੀਕਰ:** ਇਹ ਐਫ.ਐਮ.ਸਾਹਿਬ ਨਾਲ ਕਨਸਰਨਡ ਹੈ

(ਵਿਘਨ)

**ਸ਼੍ਰੀ ਸੁਨੀਲ ਜਾਖੜ :** ਮੈਂ ਇਨ੍ਹਾਂ ਨੂੰ ਕਹਿ ਹੀ ਨਹੀਂ ਸਕਦਾ, ਇਹ ਬਜ਼ੁਰਗ ਹਨ ..(ਵਿਘਨ) ... ਮੈਂ ਤੁਹਾਡੀ ਵੀ ਇੱਜ਼ਤ ਕਰਦਾ ਹਾਂ।

**ਮਾਨਯੋਗ ਸਪੀਕਰ :** ਨੈਕਸਟ ਜੀ।

**ਸ਼੍ਰੀ ਸੁਨੀਲ ਜਾਖੜ :** ਪਰ ਸਰ, ਸਾਰੇ ਹਾਊਸ ਨੇ ਮਹਿਸੂਸ ਨਹੀਂ ਕੀਤਾ, ਕੋਈ ਟੀਸ ਵੀ ਮਹਿਸੂਸ ਨਹੀਂ ਹੁੰਦੀ?

**ਮਾਨਯੋਗ ਸਪੀਕਰ :** ਨੈਕਸਟ ਜੀ। ਸਰਦਾਰ ਹਰਦਿਆਲ ਸਿੰਘ।

**ਸ਼੍ਰੀ ਸੁਨੀਲ ਜਾਖੜ :** ਟੀਨੂੰ ਜੀ, ਤੁਸੀਂ..(ਵਿਘਨ)(ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਵਾਬ ਤਾਂ ਦਿਵਾਓ।

**ਮਾਨਯੋਗ ਸਪੀਕਰ :** ਜਵਾਬ ਉਨ੍ਹਾਂ ਨੇ ਦੇ ਦਿੱਤਾ ਹੈ, ਜਿੰਨਾ ਉਹ ਦੇ ਸਕਦੇ ਹਨ।

(**ਅਵਾਜ਼ਾਂ :** ਜਵਾਬ ਦਿਵਾਓ ਜੀ।)

**ਮਾਨਯੋਗ ਸਪੀਕਰ :** ਜਿੰਨਾ ਕੁ ਉਹ ਜਵਾਬ ਦੇ ਸਕਦੇ ਸੀ, ਉਨ੍ਹਾਂ ਨੇ ਦੇ ਦਿੱਤਾ ਹੈ .(ਵਿਘਨ).ਸਰਦਾਰ ਹਰਦਿਆਲ ਸਿੰਘ ਜੀ ਕੰਬੋਜ ...(ਵਿਘਨ)... ਸਰਦਾਰ ਹਰਦਿਆਲ ਸਿੰਘ ਕੰਬੋਜ। ਨਹੀਂ।

**ਸ਼੍ਰੀ ਸੁਨੀਲ ਜਾਖੜ :** **

**Mr. Speaker :** Each & Every word, that is spoken without my permission, should not be recorded. That should be expunged. ਜੋ ਵੀ ਇਹ ਕਹਿ ਰਹੇ ਹਨ that should be expunged. ... (Interruptions) ... Please sit down.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੇ ਹੁਕਮਾਂ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

---

** Not recorded/Expunged as ordered by the Chair.

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ :** ਦੇਖੋ, ਬੇਨਤੀ ਹੈ ਕਿ ਇਹ 1995 ਵਿੱਚ ਰੂਲਜ਼ ਬਣੇ ਹਨ ਅਤੇ 1995 ਵਿੱਚ ਵੀ ਸਰਕਾਰ ਇਨ੍ਹਾਂ ਦੀ ਸੀ। ਸਾਲ 2002 ਤੋਂ 2007 ਤੱਕ ਵੀ ਇਨ੍ਹਾਂ ਦੀ ਸਰਕਾਰ ਰਹੀ ਹੈ। ਜੇ ਕੋਈ 200/- ਰੁਪਏ ਵਾਲੇ ਰੂਲ ਬਣੇ ਹਨ ਤਾਂ ਉਸ ਅਨੁਸਾਰ ਸਰਕਾਰ ਦੇਵੇਗੀ। ਦੂਜਾ ਜਦੋਂ ਜੂਨ ਮਹੀਨਾ ਆਵੇਗਾ ਤੇ ਜੇ ਉਹ ਰੂਲਾਂ ਵਿੱਚ ਆਉਂਦੇ ਹਨ, ਜਿਵੇਂ ਜਾਖੜ ਸਾਹਿਬ ਕਹਿੰਦੇ ਹਨ ਤਾਂ ਫਿਰ ਸਰਕਾਰ ਉਸ ਮੁਤਾਬਿਕ ਦੇਵੇਗੀ, ਸਰਕਾਰ ਕਿਉਂ ਨਹੀਂ ਦੇਵੇਗੀ...(ਵਿਘਨ ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:**** ਨਾਅਰੇ ਰਿਕਾਰਡ ਨਾ ਕੀਤੇ ਜਾਣ। ਜੋ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ ਉਹ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ..

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਸਪੀਕਰ ਸਾਹਿਬ, ਜੇ ਰੂਲਾਂ ਦੇ ਵਿਚ 200/- ਰੁਪਏ ਵਾਲਾ ਹੈ ਤਾਂ ਸਰਕਾਰ ਦੇਵੇਗੀ, ਸਰਕਾਰ ਕਿਉਂ ਨਹੀਂ ਦੇਵੇਗੀ, ਸਰਕਾਰ ਦੇਵੇਗੀ। (ਵਿਘਨ ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਉਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਤੇ ਸਦਨ ਵਿਚ ਬਹੁਤ ਜ਼ਿਆਦਾ ਸ਼ੋਰ ਸੀ।)

(**ਇੱਕ ਅਵਾਜ਼:** ਇਸ ਦਾ ਜਵਾਬ ਮੰਤਰੀ ਜੀ ਨੂੰ ਦੇਣ ਦਿਉ।)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਮਹਿਸੂਸ ਕਰ ਗਏ ਤੇ ਮੈਂ ਨਾਂ ਲਿਆ ਹੈ ਕਿ ਸਾਡੇ ਵਾਲੇ ਪਾਸੇ ਵੀ ਯੂਥ ਹੈ ਅਤੇ ਉਧਰ ਵੀ ਹੈ (ਵਿਘਨ ਸ਼ੋਰ) You are the future of the Punjab. (ਮਾਲ ਮੰਤਰੀ ਵੱਲ ਇਸ਼ਾਰਾ ਕਰਦੇ ਹੋਏ) ਇਸ ਕਰਕੇ ਤੁਹਾਨੂੰ ਨਿਹੋਰਾ ਮਾਰਿਆ ਹੈ ਕਿ ਤੁਸੀਂ ਖੜ੍ਹੇ ਹੋਵੋ।

**ਟਰਾਂਸਪੋਰਟ ਮੰਤਰੀ :** ਮੈਂ ਦੱਸਦਾ ਹਾਂ ਜੀ। ਤੁਸੀਂ ਟਿਕਾਉ ਤਾਂ ਕਰੋ ਜੀ। (ਵਿਘਨ ਸ਼ੋਰ)

---

** Not recorded as ordered by the Chair.

**ਸ਼੍ਰੀ ਸੁਨੀਲ ਜਾਖੜ :** ਜਵਾਬ ਦੇਣ ਵਾਲਾ ਤਾਂ ਹੈ ਕੋਈ ਨਹੀਂ ਹੈ।

**ਟਰਾਂਸਪੋਰਟ ਮੰਤਰੀ :** ਲੈ ਦੱਸੋ। ਜਵਾਬ ਤਾਂ ਮੈਂ ਹੀ ਦੇਣਾ ਹੈ, ਮੈਂ ਜਵਾਬ ਦੇਣ ਵਾਲਾ ਹੋਰ ਥੋੜ੍ਹਾ ਲਿਆ ਸਕਦਾ ਹਾਂ। ਜਵਾਬ ਤਾਂ ਮੈਂ ਹੀ ਦੇਣਾ ਹੈ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:**** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਟਰਾਂਸਪੋਰਟ ਮੰਤਰੀ:** ਮੈਂ ਤਾਂ ਸਾਰੇ ਹਾਊਸ ਨੂੰ ਇਹ ਬੇਨਤੀ ਕਰਦਾ ਹਾਂ ਕਿ ਜੋ ਰੂਲਾਂ ਦੇ ਮੁਤਾਬਿਕ ਬਣ ਸਕਦਾ ਹੈ ਅਸੀਂ ਦੇਈ ਜਾਂਦੇ ਹਾਂ, ਜਿਹੜਾ ਤੁਸੀਂ ਕਹਿੰਦੇ ਹੋ, ਅਸੀਂ ਰੂਲਾਂ ਮੁਤਾਬਿਕ ਉਹ ਵੀ ਦੇ ਦਿਆਂਗੇ।

**ਮਾਨਯੋਗ ਸਪੀਕਰ:** ਜਥੇਦਾਰ ਜੀ, ਬੈਠ ਜਾਉ। ਅਗਲਾ ਸਵਾਲ, ਸਰਦਾਰ ਹਰਦਿਆਲ ਸਿੰਘ ਕੰਬੋਜ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇੱਕ ਲੱਖ ਬੱਚਿਆਂ ਵਿਚੋਂ ਸਿਰਫ ਚਾਰ ਪੰਜ ਸੌ ਬੱਚਿਆਂ ਨੂੰ ਹੀ ਦਿੱਤਾ ਹੈ..

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਹਰਦਿਆਲ ਸਿੰਘ ਕੰਬੋਜ। ਨੈਕਸਟ ਸਵਾਲ। ਹਰਦਿਆਲ ਸਿੰਘ ਕੰਬੋਜ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਇਹ ਤਾਂ ਕੋਈ ਗੱਲ ਨਹੀਂ ਹੈ। ਸਪੀਕਰ ਸਾਹਿਬ, ਇਸ ਤੋਂ ਇੰਪਾਰਟੈਂਟ ਕੋਈ ਇਸ਼ੂ ਤੁਹਾਡੇ ਕੋਲ ਹੈ?

**Mr. Speaker:** Every issue is important for me.

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੰਤਰੀ ਜੀ ਇਸ ਦਾ ਜਵਾਬ ਨਹੀਂ ਦੇ ਰਹੇ।

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਹਰਦਿਆਲ ਸਿੰਘ ਕੰਬੋਜ । ਹੈ ਨਹੀਂ। ਹਾਂ ਜੀ ਆਪਣਾ ਸਵਾਲ ਪੁੱਟ ਕਰੋ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

** Not recorded as ordered by the Chair.

**ਸਰਦਾਰ ਹਰਦਿਆਲ ਸਿੰਘ ਕੰਬੋਜ:** ਸਪੀਕਰ ਸਾਹਿਬ, ਮੈਂ ਖੜ੍ਹਾ ਹਾਂ। ਪਹਿਲਾਂ ਉਧਰ ਤਾਂ ਨਿਬੜ ਜਾਵੇ ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਕਾਂਗਰਸ ਵਾਲੇ ਵੀਰਾਂ ਕੋਲ ਕੋਈ ਮੁੱਦਾ ਹੈ ਨਹੀਂ, ਵਜ਼ੀਰ ਸਾਹਿਬ ਨੇ ਸਾਫ ਕਹਿ ਦਿੱਤਾ ਕਿ ਜੋ ਰੂਲਾਂ ਵਿੱਚ 200/- ਰੁਪਿਆ ਹੈ ਤਾਂ ਸਰਕਾਰ ਦੇਵੇਗੀ। ਫਿਰ ਇਹ ਹੋਰ ਕੀ ਚਾਹੁੰਦੇ ਹਨ?(ਵਿਘਨ ਸ਼ੋਰ) ਤੁਸੀਂ ਗੱਲ ਸੁਣ ਲਵੋ, ਇੱਕ ਹਜ਼ਾਰ ਰੁਪਿਆ ਦੇਣਾ ਸਾਡਾ ਚੋਣ ਮੈਨੀਫੈਸਟੋ ਹੈ...

**Mr. Speaker:** Everything should be expunged which is spoken without my permission. ਉਹ ਸਾਰਾ ਕੁਝ ਐਕਸਪੰਜ ਕਰ ਦਿੱਤਾ ਜਾਵੇ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਸਪੀਕਰ ਸਾਹਿਬ, ਇਹ ਨੰਬਰ ਬਣਾਉਂਦੇ ਹਨ ਕਿ ਸਾਨੂੰ ਦਿੱਲੀ ਵਾਲੇ ਵੇਖਣਗੇ, ਸਾਨੂੰ ** ਵੇਖੇਗਾ। ਇਹ ਆਪਣੇ ਨੰਬਰ ਬਣਾਉਂਦੇ ਹਨ, ਇਨ੍ਹਾਂ ਕੋਲ ਹੋਰ ਕੋਈ ਕਹਿਣ ਦੀ ਗੱਲ ਨਹੀਂ ਹੈ। ਜੋ ਰੂਲਾਂ ਦੇ ਵਿਚ ਹੈ ਉਹ ਸਰਕਾਰ ਦੇਵੇਗੀ। (ਵਿਘਨ ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਪਲੀਜ, ਤੁਸੀਂ ਆਪਣੀਆਂ ਸੀਟਾਂ ਉੱਤੇ ਚਲੇ ਜਾਉ। Whatever is spoken without my permission should be expunged. ਹਾਂ ਜੀ, ਮਜੀਠੀਆ ਸਾਹਿਬ ਦੀ ਗੱਲ ਸੁਣ ਲਵੋ।

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਾਖੜ ਸਾਹਿਬ ਬੜੇ ਸਤਿਕਾਰਯੋਗ ਹਨ (ਵਿਘਨ ਸ਼ੋਰ) ਅਸੀਂ ਜਾਖੜ ਸਾਹਿਬ ਦੀਆਂ ਸਾਰੀਆਂ ਗੱਲਾਂ ਸੁਣਦੇ ਰਹੇ ਹਨ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸੈਸ਼ਨ ਵਿੱਚ ਇਨ੍ਹਾਂ ਨੂੰ ਬੋਲਣ ਦਾ ਮੌਕਾ ਨਹੀਂ ਦਿੱਤਾ ਗਿਆ...(ਵਿਘਨ ਸ਼ੋਰ)

---

** Expunged/Not recorded as ordered by the Chair.

**Mr. Speaker:** Please go to your seats. Please go to your seats.

**ਮਾਲ ਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਨੌਜਵਾਨਾਂ ਦਾ ਫਿਕਰ ਕਾਂਗਰਸ ਵਾਲਿਆਂ ਨੂੰ ਕਰਨ ਦੀ ਲੋੜ ਨਹੀਂ ਹੈ, ਜਿੰਨੀ ਇੰਪਲਾਇਮੈਂਟ ਆਪਰਚੂਨਿਟੀਜ਼ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਗੌਰਮਿੰਟ ਨੇ ਪ੍ਰੋਵਾਈਡ ਕੀਤੀ ਹੈ It is a matter of record and a fact ਕਿ ਪਿਛਲੀ ਸਰਕਾਰਾਂ ਨਾਲੋਂ ਬਹੁਤ ਵੱਧ ਦਿੱਤੀਆਂ ਹਨ। ਇਨ੍ਹਾਂ ਨੇ ਤਾਂ ਰਿਕਰੂਟਮੈਂਟ ਉਤੇ ਬੈਨ ਲਗਾ ਦਿੱਤਾ ਸੀ । ਸਰਦਾਰ ਲਾਲ ਸਿੰਘ, ਫਾਈਨਾਂਸ ਮਨਿਸਟਰ ਸਨ ਤਾਂ ਇਨ੍ਹਾਂ ਨੇ ਰਿਕਰੂਟਮੈਂਟ ਬੈਨ ਕਰ ਦਿੱਤੀ ਸੀ ਕਿਉਂਕਿ ਇਨ੍ਹਾਂ ਨੇ ਕਿਹਾ ਸੀ ਕਿ ਸਾਡੇ ਕੋਲ ਦੇਣ ਲਈ ਪੈਸੇ ਨਹੀਂ ਹਨ। (ਵਿਘਨ ਸ਼ੋਰ) ਇਸ ਲਈ ਮੈਂ ਚਾਹਾਂਗਾ ਕਿ ਇਹ ਕੁਐਸਚਨ ਆਵਰ ਸੈਸ਼ਨ ਹੈ ਇਸ ਨੂੰ ਪੁਲੀਟੀਸਾਈਜ਼ ਨਾ ਕਰਨ। ਬਾਕੀ ਮੇਰਾ ਇੱਕ ਵੀਰ ਨਾਗਰਾ ਜੀ ਹਨ, ਪਤਾ ਨਹੀਂ ਉਨ੍ਹਾਂ ਨੂੰ ਮੇਰੇ ਹੀ ਸੁਪਨੇ ਆਈ ਜਾਂਦੇ ਹਨ, ਕੀ ਚੱਕਰ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰ ਦਿੰਦਾ ਹਾਂ ਕਿ ਜਾਂ ਤਾਂ ਇਹ ਮੇਰੇ ਘਰੇ ਆ ਕੇ ਰਹਿਣ ਲੱਗ ਜਾਣ ਜਾਂ ਮੈਂ ਇਨ੍ਹਾਂ ਦੇ ਘਰੇ ਜਾ ਕੇ ਰਹਿ ਲੈਂਦਾ ਹਾਂ। ਹਰ ਗੱਲ ਉਤੇ ਇਨ੍ਹਾਂ ਨੂੰ ਮਜੀਠੀਆ ਹੀ ਚੇਤੇ ਆ ਜਾਂਦਾ ਹੈ, ਪਤਾ ਨਹੀਂ ਕੀ ਗੱਲ ਹੈ। ਰਾਤ ਵੀ ਮੈਨੂੰ ਭੈਣ ਜੀ ਦਾ ਫੋਨ ਆਇਆ ਕਿ ਸਾਡੇ ਨਾਗਰਾ ਸਾਹਿਬ ਨੂੰ ਪਤਾ ਨਹੀਂ ਕੀ ਹੋ ਗਿਆ, ਰਾਤੀਂ ਇਨ੍ਹਾਂ ਨੂੰ ਨੀਂਦ ਹੀ ਨਹੀਂ ਆਉਂਦੀ, ਤੁਹਾਡਾ ਨਾਂ ਜਪੀ ਜਾਂਦੇ ਹਨ। ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਪਿਆਰ ਨਾਲ ਆ ਕੇ ਬੈਠਣ, ਨੌਜਵਾਨਾਂ ਦੀ ਗੱਲ ਹੈ, ਰਲ ਮਿਲ ਕੇ ਕਰੀਏ, ਜੇ ਕੋਈ ਕਮੀ ਪੇਸ਼ੀ ਹੈ ਤਾਂ ਉਸ ਨੂੰ ਠੀਕ ਕਰੀਏ। ਐਵੇਂ ਹਰ ਗੱਲ ਨੂੰ ਕਾਹਦੇ ਲਈ ਪੁਲੀਟੀਸਾਈਜ਼ ਕਰਦੇ ਹਨ।

------

## WALKOUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਪਾਰਟੀ ਮਾਨਯੋਗ ਮੈਂਬਰ ਸਰਦਾਰ ਹਰਦਿਆਲ ਸਿੰਘ ਕੰਬੋਜ, ਸਰਦਾਰ ਗੁਰਕੀਰਤ ਸਿੰਘ, ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ, ਸਰਦਾਰ ਬਲਬੀਰ ਸਿੰਘ ਸਿੱਧੂ, ਸ਼੍ਰੀਮਤੀ ਰਜਿੰਦਰ ਕੌਰ ਭੱਠਲ, ਸਰਦਾਰ ਰਣਦੀਪ ਸਿੰਘ, ਸਰਦਾਰ ਅਜਾਇਬ ਸਿੰਘ ਭੱਟੀ, ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸਰਦਾਰ ਲਾਲ ਸਿੰਘ, ਸ਼੍ਰੀ ਬ੍ਰਹਮ ਮਹਿੰਦਰਾ, ਸ਼੍ਰੀ ਅਸ਼ਵਨੀ ਸੇਖੜੀ, ਸਰਦਾਰ ਜਗਮੋਹਨ

ਸਿੰਘ ਕੰਗ ਅਤੇ ਸ਼੍ਰੀਮਤੀ ਅਰੁਨਾ ਚੌਧਰੀ ਨੂੰ ਛੱਡ ਕੇ ਬਾਕੀ ਮੈਂਬਰ ਸਾਹਿਬਾਨ ਨਿਸ਼ਾਨ ਵਾਲੇ ਪ੍ਰਸ਼ਨ ਨੰ: 2467 ਉਤੇ ਮੰਤਰੀ ਜੀ ਵੱਲੋਂ ਸਪੱਸ਼ਟ ਜਵਾਬ ਨਾ ਦਿੱਤੇ ਜਾਣ ਕਾਰਨ ਸਦਨ ਵਿੱਚੋਂ ** ਨਾਅਰੇ ਮਾਰਦੇ ਹੋਏ ਵਾਕ-ਆਊਟ ਕਰ ਗਏ।)

-----

## STARRED QUESTIONS AND ANSWERS *(Resumption)*

### ਸਰਕਾਰੀ ਭਰਤੀ ਸਮੇਂ ਵਿਮੁਕਤ ਜਾਤੀਆਂ/ ਬਾਜੀਗਰ ਬਰਾਦਰੀ ਲਈ ਕੋਟੇ ਸਹਿਤ ਕਾਲਮ ਬਣਾਉਣਾ

*2392. **ਸਰਦਾਰ ਹਰਦਿਆਲ ਸਿੰਘ ਕੰਬੋਜ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਮਹਿਕਮਿਆਂ ਵਿੱਚ ਭਰਤੀ ਪ੍ਰੋਫਾਰਮੇ ਵਿੱਚ ਅਨੁਸੂਚਿਤ ਜਾਤੀ/ਜਨ ਜਾਤੀ ਅਤੇ ਮਜ਼ਬੀ ਸਿੱਖ/ਬੀ.ਸੀ./ਖਿਡਾਰੀ/ਸਾਬਕਾ ਫੌਜੀਆਂ ਆਦਿ ਕੈਟਾਗਰੀਆਂ ਦੇ ਕੋਟੇ ਸਹਿਤ ਦਰਸਾਏ ਜਾਂਦੇ ਕਾਲਮਾਂ ਦੀ ਤਰ੍ਹਾਂ ਵਿਮੁਕਤ ਜਾਤੀਆਂ/ਬਾਜੀਗਰ ਬਰਾਦਰੀ ਦੇ ਪ੍ਰਾਰਥੀਆਂ ਦੀ ਗਿਣਤੀ ਜਾਣਨ ਲਈ ਵੀ ਇਹ ਕਾਲਮ ਬਣਾਏ ਜਾਣ ਦੀ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਨਹੀਂ ਜੀ ।

**ਸਰਦਾਰ ਹਰਦਿਆਲ ਸਿੰਘ ਕੰਬੋਜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਿਤੀ 25.3.2011 ਵਿੱਚ ਇਕ ਸਰਕੁਲਰ ਜਾਰੀ ਹੋਇਆ ਸੀ, ਜਿਸ ਵਿੱਚ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਟੋਟਲ ਰਿਜ਼ਰਵੇਸ਼ਨ ਵਿਚੋਂ ਪਰਟੀਕੁਲਰਲੀ 2% ਸ਼ਡਿਊਲਡ ਟਰਾਈਬ ਬਾਜੀਗਰ ਭਾਈਚਾਰੇ ਨੂੰ ਜਿਹੜਾ ਪੰਜਾਬ ਵਿੱਚ ਬਹੁਤ ਜ਼ਿਆਦਾ ਗਿਣਤੀ ਵਿੱਚ ਹੈ, ਉਨ੍ਹਾਂ ਦੇ ਬੱਚਿਆਂ ਨੂੰ ਦੇਣਗੇ? ਉਨ੍ਹਾਂ ਨੇ ਖੇਡਾਂ ਵਿੱਚ ਬੜੀਆਂ ਮੱਲਾਂ ਮਾਰੀਆਂ ਹਨ। ਸਪੋਰਟਸ ਕੋਟੇ ਦੀਆਂ ਚਾਰ ਸੀਟਾਂ ਖਾਲੀ ਵੀ ਪਈਆਂ ਹਨ। ਜਿਹੜਾ ਪ੍ਰੋਫਾਰਮਾ ਬਣਾਇਆ ਹੋਇਆ ਹੈ ਉਸ ਵਿੱਚ ਸਪੱਸ਼ਟਤਾ ਦਿਖਾਈ ਨਹੀਂ ਦਿੰਦੀ ਕਿ ਇਨ੍ਹਾਂ ਵਿਚੋਂ ਇਹ ਸੀਟਾਂ ਭਰੀਆਂ ਜਾਣਗੀਆਂ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਪ੍ਰੋਫਾਰਮੇ ਵਿੱਚ ਸਪੱਸ਼ਟਤਾ ਦਿਖਾਉਣਗੇ ਤਾਂ ਜੋ ਬਾਕੀ ਖਾਲੀ ਪਈਆਂ ਚਾਰ ਸੀਟਾਂ ਬਾਜ਼ੀਗਰ ਅਤੇ ਵਿਮੁਕਤ ਜਾਤੀਆਂ ਵਿਚੋਂ ਭਰੀਆਂ ਜਾਣ।

** Not recorded as ordered by the Chair.

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਚਿੰਤਾ ਪ੍ਰਗਟਾਈ ਹੈ,ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ 25% ਰਿਜ਼ਰਵੇਸ਼ਨ ਵਿਚੋਂ ਆਲਰੇਡੀ ਬਾਜ਼ੀਗਰ ਭਾਈਚਾਰੇ ਦੇ ਲੋਕ ਰਿਜ਼ਰਵੇਸ਼ਨ ਲੈਂਦੇ ਹਨ। ਜੇ 25% ਸ਼ਡਿਊਲਡ ਕਾਸਟ ਦੇ ਉਮੀਦਵਾਰ ਪੂਰੇ ਨਹੀਂ ਹੁੰਦੇ ਤਾਂ 2% ਇਨ੍ਹਾਂ ਵਿਚੋਂ ਇਲੀਜੀਬਲ ਕੈਂਡੀਡੇਟ ਜਿਹੜਾ ਫਾਰਮੈਲਿਟੀਜ਼ ਪੂਰੀਆਂ ਕਰਦਾ ਹੈ, ਉਸ ਨੂੰ ਲੈ ਕੇ ਪੂਰਾ ਕੀਤਾ ਜਾਂਦਾ ਹੈ। ਬਾਕੀ ਪ੍ਰੋਫਾਰਮੇ ਵਿੱਚ ਅਸਪੱਸ਼ਟਤਾ ਵਾਲੀ ਅਜਿਹੀ ਕੋਈ ਗੱਲ ਨਹੀਂ ਹੈ।

**ਸਰਦਾਰ ਹਰਦਿਆਲ ਸਿੰਘ ਕੰਬੋਜ :** ਸਪੀਕਰ ਸਾਹਿਬ, ਜਵਾਬ ਤਸੱਲੀਬਖਸ਼ ਨਹੀਂ ਆਇਆ। ਪ੍ਰੋਫਾਰਮੇ ਵਿੱਚ ਵੱਖ ਵੱਖ ਕੈਟਾਗਰੀਜ਼ ਲਈ ਦਰਸਾਇਆ ਗਿਆ ਹੈ ...

**ਮਾਨਯੋਗ ਸਪੀਕਰ :** ਮੰਤਰੀ ਜੀ, ਮੈਂਬਰ ਸਾਹਿਬ ਦਾ ਕੁਐਸਚਨ ਸਿਰਫ਼ ਇੰਨਾ ਹੀ ਹੈ ਕਿ ਬਾਜੀਗਰ ਬਰਾਦਰੀ ਨੂੰ ਪ੍ਰੋਫਾਰਮੇ ਵਿੱਚ ਦਰਜ ਕਰੋਗੇ ਕਿ ਨਹੀਂ, ਜਿਵੇਂ ਦੂਜੀਆਂ ਸ਼ਡਿਊਲਡ ਕਾਸਟਸ ਨੂੰ ਕੀਤਾ ਜਾਂਦਾ ਹੈ।

**ਮੰਤਰੀ :** ਨਹੀਂ ਜੀ, ਅਜਿਹਾ ਨਹੀਂ ਕਰ ਸਕਦੇ ਕਿਉਂਕਿ ਅਜਿਹੀ ਕੋਈ ਪ੍ਰੋਵੀਜ਼ਨ ਨਹੀਂ ਹੈ। ਜਿਹੜੇ ਪਲੇਅਰਜ਼ ਬਾਰੇ ਇਹ ਦੱਸ ਰਹੇ ਹਨ, ਜੇਕਰ ਉਹ ਸ਼ਰਤਾਂ ਪੂਰੀਆਂ ਕਰਦੇ ਹਨ ਤਾਂ ਉਹ ਉਸ ਕੋਟੇ ਵਿੱਚ ਆ ਜਾਣਗੇ ਵਰਨਾ ਨਹੀਂ ਆ ਸਕਦੇ।

**Mr. Speaker :** Thank you.

-----

## ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਤਹਿਤ ਸੜਕਾਂ ਦਾ ਨਿਰਮਾਣ ਕਰਨਾ

***2384. ਸਰਦਾਰ ਬਲਬੀਰ ਸਿੰਘ ਸਿੱਧੂ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਮੁਹਾਲੀ ਵਿੱਚ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਅਪ੍ਰੈਲ, 2012 ਤੋਂ ਹੁਣ ਤੱਕ ਕਿੰਨੀ ਗ੍ਰਾਂਟ ਆਈ ਹੈ; ਕਿੰਨੀ ਗ੍ਰਾਂਟ ਖਰਚੀ ਜਾ ਚੁੱਕੀ ਹੈ ਅਤੇ ਕਿੰਨੀ ਬਾਕੀ ਪਈ ਹੈ ?

(ਅ) ਕੀ ਜ਼ਿਲ੍ਹਾ ਮੁਹਾਲੀ ਵਿੱਚ ਉਕਤ ਯੋਜਨਾ ਤਹਿਤ ਸੜਕਾਂ ਦਾ ਨਿਰਮਾਣ ਹੋਇਆ ਹੈ; ਜੇਕਰ ਹੋਇਆ ਹੈ ਤਾਂ ਉਨ੍ਹਾਂ ਦਾ ਵੇਰਵਾ ਦੱਸਿਆ ਜਾਵੇ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, (ੳ) ਜ਼ਿਲ੍ਹਾ ਮੁਹਾਲੀ ਵਿੱਚ ਪੈਂਦੇ ਏਰੀਏ ਵਿੱਚ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਅਪ੍ਰੈਲ, 2012 ਤੋਂ ਹੁਣ ਤੱਕ 2,82,63,000/-ਰੁਪਏ ਦੀ ਗਰਾਂਟ ਆਈ ਹੈ ਜੋ ਕਿ ਖਰਚੀ ਜਾ ਚੁੱਕੀ ਹੈ ਅਤੇ ਕੋਈ ਵੀ ਗਰਾਂਟ ਬਕਾਇਆ ਨਹੀਂ ਹੈ।

(ਅ) ਜ਼ਿਲ੍ਹਾ ਮੋਹਾਲੀ ਅਧੀਨ ਪੈਂਦੇ ਏਰੀਏ ਵਿੱਚ ਹੇਠ ਲਿਖੀਆਂ ਸੜਕਾਂ ਦਾ ਨਿਰਮਾਣ ਕੀਤਾ ਗਿਆ ਹੈ:-

1. ਖਰੜ ਬੱਸੀ ਰੋਡ- ਲੰਬਾਈ 12.10 ਕਿ.ਮੀ.
2. ਖਿਜਰਾਬਾਦ ਬਿੰਦਰਖ ਰੋਡ - ਲੰਬਾਈ 8.65 ਕਿ.ਮੀ.
3. ਜੜੌਤ ਰਾਮਪੁਰ ਸੈਣੀਆਂ- ਲੰਬਾਈ 23.20 ਕਿ.ਮੀ.
4. ਬਨੂੜ ਤੇਪਲਾ ਰੋਡ ਟੂ ਸੂਰਤ ਮਨੋਲੀ -ਲੰਬਾਈ 10.27 ਕਿ.ਮੀ.
5. ਡੇਰਾਬੱਸੀ ਮੁਬਾਰਕਪੁਰ ਢਕੋਲੀ ਰੋਡ (ਸਮੇਤ ਘੱਗਰ ਗੈਪ 750 ਮੀ.) ਲੰਬਾਈ 8.00 ਕਿ.ਮੀ.
6. ਜ਼ੀਰਕਪੁਰ ਢਕੋਲੀ ਰੋਡ-ਲੰਬਾਈ 2.00 ਕਿ.ਮੀ.
7. ਲਾਲੜੂ ਤੋਂ ਧਰਮਗੜ੍ਹ ਲੰਬਾਈ 3.30 ਕਿ.ਮੀ.
8. ਅੰਬਾਲਾ ਚੰਡੀਗੜ੍ਹ ਰੋਡ ਤੋਂ ਜਵਾਹਰਪੁਰ ਲੰਬਾਈ 1.30 ਕਿ.ਮੀ.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪ੍ਰਧਾਨ ਮੰਤਰੀ ਗਰਾਮ ਸੜਕ ਯੋਜਨਾ ਅਧੀਨ ਸੜਕਾਂ ਹਨ, ਇਨ੍ਹਾਂ ਦੀ ਰਿਪੇਅਰ ਕਰਨ ਦੀ ਮਿਆਦ ਕਿੰਨੇ ਸਾਲ ਬਾਅਦ ਡਿਊ ਹੁੰਦੀ ਹੈ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਅਸੀਂ ਛੇ ਸਾਲਾਂ ਬਾਅਦ ਰਿਪੇਅਰ ਕਰਦੇ ਹਾਂ ਪਰ ਜਿਵੇਂ ਜਿਵੇਂ ਸੈਂਟਰ ਤੋਂ ਗ੍ਰਾਂਟ ਆਉਂਦੀ ਹੈ, ਜਿਹੜੀਆਂ ਸੜਕਾਂ ਜ਼ਿਆਦਾ ਖਰਾਬ ਹੁੰਦੀਆਂ ਹਨ, ਉਨ੍ਹਾਂ ਨੂੰ ਨਾਲ ਦੇ ਨਾਲ ਰਿਪੇਅਰ ਕਰਦੇ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜਿਹੜੀ ਖਰੜ ਤੋਂ ਬੱਸੀ ਰੋਡ ਹੈ, ਲਾਂਡਰਾਂ ਰੋਡ ਤੇ ਬਹੁਤ ਟ੍ਰੈਫਿਕ ਜਾਮ ਲਗਦਾ ਹੈ ਅਤੇ ਬਹੁਤ ਸਾਰੇ ਲੋਕ ਇਸ ਗੱਲ ਨੂੰ ਪ੍ਰੈਫਰ ਕਰਦੇ ਹਨ ਤੇ ਖਰੜ ਤੋਂ ਸਿੱਧਾ ਮੋਰਿੰਡਾ ਨੂੰ ਜਾ ਨਿਕਲਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਰੋਡ ਦੀ ਹਾਲਤ ਇੰਨੀ ਜ਼ਿਆਦਾ ਖਸਤਾ ਹੈ ਕਿ ਉਥੋਂ ਲੰਘਣਾ ਮੁਹਾਲ ਹੋਇਆ ਪਿਆ ਹੈ। ਦੂਜੀ ਰੋਡ

ਖਿਜ਼ਰਾਬਾਦ ਵਾਲੀ ਦਾ ਵੀ ਇਹੀ ਹਾਲ ਹੈ। ਤਕਰੀਬਨ ਇਹ ਸਾਰੀਆਂ ਸੜਕਾਂ ਟੁੱਟੀਆਂ ਹੋਈਆਂ ਹਨ। ਕੀ ਮੰਤਰੀ ਜੀ ਦੱਸਣਗੇ ਕਿ ਇਨ੍ਹਾਂ ਨੂੰ ਕਦੋਂ ਤੱਕ ਰਿਪੇਅਰ ਕਰਵਾਉਣਗੇ?

**ਮੰਤਰੀ :** ਸਪੀਕਰ ਸਾਹਿਬ, ਇਹ 30 ਜੂਨ, 2016 ਤੱਕ ਸਾਰੀਆਂ ਮੁਕੰਮਲ ਹੋ ਜਾਣਗੀਆਂ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਤੀਸਰੀ ਗੱਲ ਇਹ ਹੈ ਕਿ ਸਾਡੇ ਮੋਹਾਲੀ ਤੋਂ ਸਨੇਟੇ ਤੋਂ ਸਿੱਧੀ ਰਾਜਪੁਰਾ ਰੋਡ ਹੈ, ਉਥੋਂ ਸਿਰਫ 4 ਜਾਂ 5 ਕਿਲੋਮੀਟਰ ਦੂਰੀ ਤੇ ਮਾਣਕਪੁਰ ਖੇੜਾ ਰੋਡ ਹੈ ਜੋ ਕਿ ਰਾਜਪੁਰਾ ਅਤੇ ਚੁੰਨੀ ਰੋਡ ਦੇ ਵਿਚਾਲੇ ਹੈ, ਜੇਕਰ ਇਸ ਸੜਕ ਦੇ ਤਿੰਨ ਜਾਂ ਚਾਰ ਟੋਟੇ ਬਣ ਜਾਂਦੇ ਹਨ ਤਾਂ ਟ੍ਰੈਫਿਕ ਬਹੁਤ ਜ਼ਿਆਦਾ ਡਾਈਵਰਟ ਹੋ ਸਕਦਾ ਹੈ। ਜਿਨ੍ਹਾਂ ਲੋਕਾਂ ਨੇ ਰਾਜਪੁਰੇ ਤੋਂ ਮੋਹਾਲੀ ਆਉਣਾ ਹੈ ਜਾਂ ਪਟਿਆਲਾ ਜਾਣਾ ਹੈ, ਉਨ੍ਹਾਂ ਨੂੰ ਸੌਖ ਦੇਣ ਲਈ ਕੀ ਕੋਈ ਨਵੀਂ ਪਰਪੋਜ਼ਲ ਸੜਕਾਂ ਬਣਾਉਣ ਦੀ ਹੈ?

**ਮਾਨਯੋਗ ਸਪੀਕਰ:** ਨਵੀਆਂ ਵਾਲੀ ਗੱਲ ਤਾਂ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਅਸੀਂ 10 ਮੀਟਰ ਚੌੜੇ ਜਿਹੜੇ ਰਸਤੇ ਹਨ, ਉਨ੍ਹਾਂ ਨੂੰ ਪ੍ਰਧਾਨ ਮੰਤਰੀ ਗ੍ਰਾਮ ਸੜਕ ਯੋਜਨਾ ਤਹਿਤ ਲੈਂਦੇ ਹਾਂ। ਇਨ੍ਹਾਂ ਦੀ ਕੋਈ ਵੀ ਅਜਿਹੀ ਸੜਕ ਬਕਾਇਆ ਨਹੀਂ ਰਹੀ ਜਿਹੜੀ 10 ਮੀਟਰ ਚੌੜੀ ਹੋਵੇ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜੇ ਜਗ੍ਹਾ ਪ੍ਰੋਵਾਈਡ ਕਰਵਾ ਦੇਈਏ, ਕੀ ਫਿਰ ਬਣਾਉਣਗੇ?

**ਮਾਨਯੋਗ ਸਪੀਕਰ :** ਵੈਸੇ ਤਾਂ ਉਨ੍ਹਾਂ ਨੇ ਦੱਸ ਦਿੱਤਾ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਹੈ ਕਿ ਜੇ ਅਸੀਂ ਲੋਕਾਂ ਤੋਂ ਲੈਂਡ ਦਿਵਾ ਦੇਈਏ, ਕੀ ਫਿਰ ਇਹ ਸੜਕ ਬਣਵਾ ਦੇਣਗੇ?

**ਮੰਤਰੀ :** ਬਿਲਕੁਲ ਜੀ। ਜੋ ਰੈਵੇਨਿਊ ਵਾਲੇ, ਪਟਵਾਰੀ ਅਤੇ ਐਸ.ਡੀ.ਐਮ. 10 ਮੀਟਰ ਚੌੜਾਈ ਸਬੰਧੀ ਸਰਟੀਫਿਕੇਟ ਦਿੰਦਾ ਹੈ ਅਤੇ ਜੇ ਇਹ ਜਗ੍ਹਾ ਲੈ ਕੇ ਦੇਣਗੇ, ਜਿਹੜੀਆਂ ਇਹ ਸੜਕਾਂ 987 ਕਰੋੜ ਰੁਪਏ ਵਾਲੀਆਂ ਹਨ, ਇਹ ਤਾਂ ਆ ਗਈਆਂ ਹਨ, ਬਾਕੀਆਂ ਨੂੰ ਅਗਲੀਆਂ ਵਿੱਚ ਪਾ ਦਿਆਂਗੇ।

-----

## ਭਾਖੜਾ ਮੇਨ ਲਾਈਨ ਅਤੇ ਫਤਿਹਪੁਰ ਮਾਈਨਰ ਦੇ ਦੋਵੇਂ ਪਾਸਿਆਂ ਤੋਂ ਉੱਚਾ ਚੁੱਕਣਾ

*2283. **ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਪੰਜਾਬ ਸਰਹੱਦ ਤੋਂ ਫਤਿਹਪੁਰ ਤੱਕ ਭਾਖੜਾ ਮੇਨ ਲਾਈਨ ਦੇ ਦੋਵੇਂ ਪਾਸੇ ਦੇ ਕੰਢਿਆਂ ਅਤੇ ਨਵੀਂ ਫਤਿਹਪੁਰ ਮਾਈਨਰ ਦੇ ਦੋਵੇਂ ਪਾਸਿਆਂ ਨੂੰ ਉੱਚਾ ਚੁੱਕਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ;

(ਅ) ਉਨ੍ਹਾਂ ਖੇਤਰਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਉਪਰੋਕਤ ਵਰਣਿਤ ਪ੍ਰਾਜੈਕਟਾਂ ਦੁਆਰਾ ਲਾਭ ਪ੍ਰਾਪਤ ਹੋਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** (ੳ) ਨਹੀਂ ਜੀ, ਪੰਜਾਬ ਸਰਹੱਦ ਤੋਂ ਫਤਿਹਪੁਰ ਤੱਕ ਭਾਖੜਾ ਮੇਨ ਲਾਈਨ ਦੇ ਦੋਨੋਂ ਪਾਸੇ ਦੇ ਕੰਢਿਆਂ ਨੂੰ ਉੱਚਾ ਚੁੱਕਣ ਦੀ ਕੋਈ ਤਜਵੀਜ਼ ਨਹੀਂ ਹੈ। ਇਸੇ ਤਰ੍ਹਾਂ ਹੀ ਨਿਊ ਫਤਿਹਪੁਰ ਮਾਈਨਰ ਦੇ ਦੋਨੋਂ ਪਾਸੇ ਦੇ ਕੰਢਿਆਂ ਨੂੰ ਉੱਚਾ ਚੁੱਕਣ ਦੀ ਵੀ ਕੋਈ ਤਜਵੀਜ਼ ਨਹੀਂ ਹੈ ਜੀ।

(ਅ) ਉੱਤਰ ਉਪਰੋਕਤ "ੳ" ਅਨੁਸਾਰ ਹੈ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਪਾਣੀ ਦਾ ਮਸਲਾ ਹੈ ਜੀ। ਪਹਿਲਾਂ ਹੀ ਆਪਾਂ ਬੜੀ ਮੁਸ਼ਕਿਲ ਨਾਲ ਐਸ.ਵਾਈ.ਐਲ. ਨਹਿਰ ਸਬੰਧੀ ਬੜੀ ਵੱਡੀ ਲੜਾਈ ਲੜ ਰਹੇ ਹਾਂ। ਪੰਜਾਬ ਦਾ ਜਿਹੜਾ ਭਾਖੜਾ ਮੇਨ ਲਾਈਨ ਦਾ ਪਾਣੀ ਹੈ, ਉਹ ਸ਼ੁਰੂ ਹੀ ਫਤਿਹਪੁਰ ਤੋਂ ਹੁੰਦਾ ਹੈ। ਪਹਿਲਾ ਹੈੱਡ ਵਰਕਸ ਜਿਹੜਾ ਆਉਂਦਾ ਹੈ, ਜਿਥੋਂ ਪੰਜਾਬ ਭਾਖੜਾ ਦਾ ਪਾਣੀ ਲੈ ਰਿਹਾ ਹੈ, ਉਹ ਖਨੌਰੀ ਤੋਂ ਬਾਅਦ ਜਦੋਂ ਹਰਿਆਣੇ ਦਾ ਹਿੱਸਾ ਨਿਕਲ ਜਾਂਦਾ ਹੈ ਤਾਂ ਸਾਡਾ ਉਥੋਂ ਸ਼ੁਰੂ ਹੁੰਦਾ ਹੈ। ਉਸ ਦੇ ਨਾਲ ਇਹ ਹੈ ਕਿ ਜਿੰਨੇ ਪਹਿਲੇ ਫੀਡਰਜ ਹਨ, ਨਿਊ ਫਤਿਹਪੁਰ ਮਾਈਨਰ ਹੈ, ਫਤਿਹਪੁਰ ਮਾਈਨਰ ਹੈ, ਢੁਡਾਲ ਬਰਾਂਚ ਜਿਹੜੀਆਂ ਇਹ ਨਹਿਰਾਂ ਹਨ, ਉਹ ਪਾਣੀ ਉਨ੍ਹਾਂ ਦੇ ਬਿਲਕੁਲ ਥੱਲੇ ਚੱਲ ਰਿਹਾ ਹੈ,ਜਿਸ ਕਾਰਨ ਸਾਰੀਆਂ ਟੇਲਾਂ ਸਫਰ ਕਰ ਰਹੀਆਂ ਹਨ। ਮੈਂ ਇਹ ਸਵਾਲ ਇਸ ਵਾਸਤੇ ਕੀਤਾ ਹੈ ਕਿਉਂਕਿ ਇਸ ਦਾ ਸਰਵੇ ਹੋਇਆ ਹੈ ਅਤੇ ਬਕਾਇਦਾ ਮੈਂਬਰ ਪਾਰਲੀਮੈਂਟ, ਬਠਿੰਡਾ ਆਪ ਜਾ ਕੇ ਕਹਿ ਕੇ ਆਏ ਹਨ। ਹੁਣ ਸੁਖਬੀਰ ਜੀ ਇੱਥੇ ਬੈਠੇ ਹਨ, ਗੱਲਾਂ ਤਾਂ ਬੜੀਆਂ ਹੋ ਜਾਂਦੀਆਂ ਹਨ। ਤੁਸੀਂ ਜਾ ਕੇ ਲੋਕਾਂ ਨਾਲ ਵਾਅਦੇ ਕਰਦੇ ਹੋ ਕਿ ਤੁਹਾਡਾ ਇਹ ਮੋਘਾ ਤਾਂ ਬਣ ਜਾਵੇਗਾ, ਤਿਆਰ ਹੈ,

ਇਸ ਸਬੰਧੀ ਸਰਵੇ ਹੋ ਗਿਆ ਹੈ। ਫਿਰ ਤੁਹਾਡਾ ਮੈਂਬਰ ਪਾਰਲੀਮੈਂਟ, ਰਾਜ ਸਭਾ ਵਾਲਾ ਕਹਿੰਦਾ ਹੈ ਕਿ ਕੰਮ ਹੋ ਜਾਵੇਗਾ। ਦੂਜਾ ਮੈਂ ਫਤਿਹਪੁਰ ਮਾਈਨਰ ਬਾਰੇ ਪੁੱਛਿਆ ਸੀ, ਉਸ ਨੂੰ ਉੱਚਾ ਕਰਨਾ ਹੈ। ਉਹ ਵੀ ਕਹਿੰਦੇ ਕਿ ਇਸਦਾ ਸਰਵੇ ਹੋ ਗਿਆ ਹੈ, ਇਹ ਹੋ ਜਾਵੇਗਾ। ਪਰ ਇੱਥੇ ਜਵਾਬ ਮਿਲਿਆ ਹੈ ਕਿ ਇਸ ਦੀ ਕੋਈ ਤਜਵੀਜ਼ ਨਹੀਂ ਹੈ। ਕੀ ਤੁਸੀਂ ਇਸ ਦੀ ਕੋਈ ਤਜਵੀਜ਼ ਰੱਖ ਲਵੋਗੇ ਕਿਉਂਕਿ ਸਾਡੇ ਮੋਘੇ ਬਹੁਤ ਸਫਰ ਕਰ ਰਹੇ ਹਨ। ਇੱਕ ਗੱਲ ਹੋਰ ਜ਼ਰੂਰ ਹੈ ਕਿ ਜੇ ਤੁਸੀਂ ਕੋਈ ਵਾਅਦਾ ਕਰਕੇ ਆਉਂਦੇ ਹੋ ਤਾਂ ਉਸ ਨੂੰ ਪੂਰਾ ਕਰ ਦਿਆ ਕਰੋ,- ਨਹੀਂ ਤਾਂ ਵਾਅਦਾ ਨਾ ਕਰਿਆ ਕਰੋ।

**ਮੰਤਰੀ :** ਸਪੀਕਰ ਸਾਹਿਬ, ਆਉਣ ਵਾਲੇ ਸਮੇਂ ਵਿੱਚ ਪੰਜਾਬ ਅਤੇ ਹਰਿਆਣਾ ਦੇ ਸਿੰਜਾਈ ਅਫ਼ਸਰਾਂ ਵਲੋਂ ਇਸ ਕੰਮ ਦਾ ਸਾਂਝਾ ਨਿਰੀਖਣ ਕੀਤਾ ਜਾਵੇਗਾ ਅਤੇ ਕਮਜ਼ੋਰ ਹਿੱਸਿਆਂ ਵਿੱਚ ਨਹਿਰ ਦੇ ਦੋਨੋਂ ਪਾਸਿਆਂ ਨੂੰ ਮਜ਼ਬੂਤ ਅਤੇ ਉੱਚਾ ਚੁੱਕਣ ਦੀ ਪਲਾਨਿੰਗ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਹ ਦੇਖ ਲਵੋ ਜੀ, ਹੁਣ ਮੰਨ ਗਏ ਹਨ। ਪਹਿਲਾਂ ਤਾਂ 'ਨਹੀਂ' ਵਿੱਚ ਜਵਾਬ ਦਿੱਤਾ ਹੈ। ਸੁਖਬੀਰ ਜੀ ਤੁਸੀਂ ਵੀ ਕਹੋ।

**ਮੰਤਰੀ:** ਜੇ ਮੈਂ ਪਹਿਲਾਂ ਹੀ ਕਹਿ ਦਿੰਦਾ ਤਾਂ ਤੁਹਾਡੀ ਤਸੱਲੀ ਨਹੀਂ ਹੋਣੀ ਸੀ, ਤੁਸੀਂ ਫੇਰ ਸਪਲੀਮੈਂਟਰੀ ਕਰਨੀ ਸੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਤੁਸੀਂ ਵੋਟਾਂ ਲੈ ਕੇ ਆਏ ਹੋ ਅਤੇ ਵਾਅਦਾ ਕਰਕੇ ਆਏ ਹੋ ਕਿ ਤੁਸੀਂ ਨਵੀਂ ਕੈਨਾਲ ਕੱਢਣੀ ਹੈ। ਕੀ ਇਹ ਕੱਢ ਦਿਉਗੇ? ਸਪੀਕਰ ਸਾਹਿਬ, ਕਿਉਂਕਿ ਜੇਕਰ ਕੋਈ ਤੁਹਾਡਾ ਮੈਂਬਰ ਪਾਰਲੀਮੈਂਟ ਵਾਅਦਾ ਕਰਕੇ ਆਵੇ ਕਿ ਇਹ ਕੈਨਾਲ ਕੱਢਾਂਗੇ, ਕੀ ਉਹ ਕੈਨਾਲ ਕੱਢਣਗੇ ਜਾਂ ਨਹੀਂ ਕੱਢਣਗੇ ਜੀ?

**ਮਾਲ ਤੇ ਮੁੜ ਵਸੇਬਾ ਮੰਤਰੀ (ਬੈਠੇ ਬੈਠੇ):** ਤੁਸੀਂ ਸਾਨੂੰ ਜਿਤਾਉਂਦੇ ਰਹੋ, ਅਸੀਂ ਸਾਰੀ ਕੈਨਾਲ ਬਣਾਉਂਦੇ ਰਹਾਂਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਤੁਹਾਡੀ ਜਿੱਤ ਦੇ ਡੰਕੇ ਵੱਜਣ ਵਾਲੇ ਹੀ ਹਨ। ਥੋੜ੍ਹੇ ਜਿਹੇ ਮਹੀਨੇ ਰਹਿ ਗਏ ਹਨ। ਜਿਹੜੇ ਹੁਣ ਤੁਸੀਂ ਇੱਥੇ ਬੈਠੇ ਹੋ, ਜੇ ਉਦੋਂ 15 ਕੁ ਆ ਗਏ ਤਾਂ ਵੀ ਬਹੁਤ ਵੱਡੀ ਗੱਲ ਹੈ।

-----

## ਸ਼ਗਨ ਸਕੀਮ ਦੀਆਂ ਪੈਂਡਿੰਗ ਅਦਾਇਗੀਆਂ ਕਰਨਾ

***2405. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) ਹਲਕਾ ਭੁਚੋ ਮੰਡੀ ਵਿਚ ਅਦਾਇਗੀਆਂ ਲਈ ਪੈਂਡਿੰਗ ਸ਼ਗਨ ਸਕੀਮ ਕੇਸਾਂ ਦੇ ਵੇਰਵੇ ਕੀ ਹਨ ਅਤੇ ਅਦਾਇਗੀਆਂ ਦੀ ਦੇਰੀ ਦੇ ਕਾਰਣ ਕੀ ਹਨ;

ਅ) ਉਪਰੋਕਤ ਵਰਣਿਤ ਕੇਸਾਂ ਦੀ ਕੁੱਲ ਰਕਮ ਕਿੰਨੀ ਹੈ ਅਤੇ ਇਹ ਅਦਾਇਗੀਆਂ ਕਦੋਂ ਤੱਕ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਗੁਲਜਾਰ ਸਿੰਘ ਰਣੀਕੇ:** ਮੰਗੀ ਗਈ ਸੂਚਨਾ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ।

### ਅਨੁਲੱਗ 'ੳ'

### ਸ਼ਗਨ ਸਕੀਮ ਦੀਆਂ ਪੈਂਡਿੰਗ ਅਦਾਇਗੀਆਂ ਕਰਨਾ

ੳ) ਭੁਚੋ ਮੰਡੀ ਹਲਕੇ ਵਿੱਚ ਸ਼ਗਨ ਸਕੀਮ ਦੀਆਂ ਪੈਂਡਿੰਗ ਅਦਾਇਗੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| ਲੜੀ ਨੰ: | ਹਲਕੇ ਦਾ ਨਾਮ | ਪੈਂਡਿੰਗ ਅਦਾਇਗੀਆਂ ਦਾ ਵੇਰਵਾ | | ਕਾਰਣ |
|---|---|---|---|---|
| | | ਕੇਸਾਂ ਦੀ ਗਿਣਤੀ | ਰਾਸ਼ੀ | |
| 1. | ਭੁਚੋ ਮੰਡੀ | 89 | 13.35 | **ਅਨੁਸੂਚਿਤ ਜਾਤੀਆਂ**<br>ਜ਼ਿਲ੍ਹਾ ਭਲਾਈ ਅਫਸਰਾਂ ਵੱਲੋਂ 05 ਮਾਰਚ ਤੱਕ ਸੂਚੀ ਜਮ੍ਹਾਂ ਕਰਵਾਉਣੀ ਹੁੰਦੀ ਹੈ। ਇਸ ਉਪਰੰਤ ਮੁੱਖ ਦਫਤਰ ਦੀ ਪੱਧਰ ਤੇ ਸੂਚੀ ਸੰਕਲਿਤ ਕੀਤੀ ਜਾਂਦੀ ਹੈ।<br>**ਪੱਛੜੀਆਂ ਸ਼੍ਰੇਣੀਆਂ**<br>ਬਜਟ ਉਪਬੰਧ ਘੱਟ ਹੋਣ ਕਾਰਨ, 13 ਕੇਸ (04 ਕੇਸ ਜਨਵਰੀ + 09 ਕੇਸ ਫਰਵਰੀ) ਪੈਂਡਿੰਗ ਹਨ। |

ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਦੀ ਰਕਮ 13.35 ਲੱਖ ਰੁਪਏ ਹੈ ਅਤੇ ਇਨ੍ਹਾਂ ਅਦਾਇਗੀਆਂ ਦਾ ਨਿਪਟਾਰਾ ਸਮਾਂ ਬੱਧ ਢੰਗ ਨਾਲ ਕੀਤਾ ਜਾਵੇਗਾ ਜੀ।

**ਸਰਦਾਰ ਅਜਾਇਬ ਸਿੰਘ ਭੱਟੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 31 ਮਾਰਚ ਨੇੜੇ ਆ ਗਈ ਹੈ। ਮੈਂ ਇਕ ਹਲਕੇ ਦੀ ਗੱਲ ਕੀਤੀ ਹੈ। ਇਨ੍ਹਾਂ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਭੁੱਚੋ ਮੰਡੀ ਹਲਕੇ ਦੇ 89 ਕੇਸਾਂ ਵਿਚ 13 ਲੱਖ 35 ਹਜ਼ਾਰ ਰੁਪਏ ਦੀ ਪੈਂਡੈਂਸੀ ਹੈ। ਸੋ, ਇਹ ਤਾਂ ਕੇਵਲ ਇਕ ਹਲਕੇ ਦੀ ਪੈਂਡੈਂਸੀ ਦੱਸੀ ਗਈ ਹੈ ਪਰ ਅਸਲੀਅਤ ਵਿਚ ਇਸ ਤੋਂ ਕਿਤੇ ਵੱਧ ਲੋਕ ਇਸ ਸਕੀਮ ਦੇ ਪੈਸੇ ਉਡੀਕ ਰਹੇ ਹਨ। ਕੀ ਮਾਨਯੋਗ ਮੰਤਰੀ ਜੀ ਇਹ ਦੱਸਣਗੇ ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਉਸ ਹਲਕੇ ਦੇ ਪੈਂਡਿੰਗ ਕੇਸਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਖਦਸ਼ਾ ਜ਼ਾਹਿਰ ਕੀਤਾ ਹੈ। ਭੁੱਚੋ ਮੰਡੀ ਵਿਚ ਕੁੱਲ 89 ਕੇਸ ਅਦਾਇਗੀ ਲਈ ਪੈਂਡਿੰਗ ਹਨ ਜਿਨ੍ਹਾਂ ਵਿਚੋਂ 76 ਕੇਸਾਂ ਦੇ ਚੈੱਕ ਬਣ ਚੁੱਕੇ ਹਨ ਅਤੇ ਬਕਾਇਆ 13 ਕੇਸਾਂ ਦਾ ਨਿਪਟਾਰਾ 31 ਮਾਰਚ ਤੋਂ ਪਹਿਲਾਂ ਪਹਿਲਾਂ ਕਰ ਦਿੱਤਾ ਜਾਵੇਗਾ। ਮੈਂ ਹਾਊਸ ਦੇ ਸਾਰੇ ਹੀ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ 31 ਮਾਰਚ ਤੱਕ ਸਾਰੇ ਹੀ ਹਲਕਿਆਂ ਦੇ ਬਕਾਇਆ ਕੇਸਾਂ ਦੀ ਅਦਾਇਗੀ ਕਰ ਦਿੱਤੀ ਜਾਵੇਗੀ। ਕੋਈ ਵੀ ਬਕਾਇਆ ਨਹੀਂ ਰਹੇਗਾ।

**ਸਰਦਾਰ ਅਜਾਇਬ ਸਿੰਘ ਭੱਟੀ:** ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਮਾਨਯੋਗ ਸਪੀਕਰ:** ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਸਾਰਾ ਹੀ ਕਰ ਦਿਆਂਗੇ।

**ਸਰਦਾਰ ਅਜਾਇਬ ਸਿੰਘ ਭੱਟੀ:** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦਲਿਤ ਭਾਈਚਾਰੇ ਵਿਚ ਬਹੁਤ ਸਾਰੇ ਗਰੀਬ ਪਰਿਵਾਰ ਹਨ ਜਿਹੜੇ ਕਿ ਅਕਸਰ ਆਪਣੀ ਬੱਚੀ ਦੇ ਹੱਥ ਰੰਗਣ ਦੀ ਖਾਤਰ (ਵਿਘਨ...ਸ਼ੋਰ) ਸੁਣ ਤਾਂ ਲਓ। ਮੈਂ ਦੱਸ ਰਿਹਾ ਹਾਂ ਕਿ ਉਹ ਗਰੀਬ ਲੋਕ ਅਕਸਰ ਚੁੰਨੀ ਚੜ੍ਹਾਵਾ ਕਰ ਦਿੰਦੇ ਹਨ ਅਤੇ ਜਦੋਂ ਉਹ ਆਪਣੇ ਵਿਆਹ ਨੂੰ ਤਸੱਵਰ ਕਰਵਾਉਣ ਲਈ ਦਫ਼ਤਰ ਵਿਚ ਅਰਜ਼ੀ ਪੱਤਰ ਦਿੰਦੇ ਹਨ ਤਾਂ ਉਨ੍ਹਾਂ ਨਾਲ ਬਦਸਲੂਕੀ ਕੀਤੀ ਜਾਂਦੀ

[ ਸਰਦਾਰ ਅਜਾਇਬ ਸਿੰਘ ਭੱਟੀ ]

ਹੈ ਅਤੇ ਉਨ੍ਹਾਂ ਦੀਆਂ ਅਰਜ਼ੀਆਂ ਐਂਟਰਟੇਨ ਨਹੀਂ ਕੀਤੀਆਂ ਜਾਂਦੀਆਂ। ਅਜਿਹੇ ਹਜ਼ਾਰਾਂ ਕੇਸ ਹਨ ਜਿਹੜੇ ਕਿ ਦਫ਼ਤਰਾਂ ਵਿਚ ਟਰੀਟ ਨਹੀਂ ਕੀਤੇ ਜਾਂਦੇ ਅਤੇ ਉਹ ਲੋਕ ਇਸ ਸਕੀਮ ਤੋਂ ਵਾਂਝੇ ਰਹਿ ਜਾਂਦੇ ਹਨ। ਸਪੀਕਰ ਸਾਹਿਬ, ਮੇਰੀ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਗੁਜ਼ਾਰਿਸ਼ ਹੈ, ਸੀ.ਐਮ. ਸਾਹਿਬ ਵੀ ਇਥੇ ਬੈਠੇ ਹਨ, ਕੀ ਇਹ ਕੋਈ ਅਜਿਹੀ ਅਮੈਂਡਮੈਂਟ ਲੈ ਕੇ ਆਉਣਗੇ ਕਿ ਵੱਧ ਤੋਂ ਵੱਧ ਦਲਿਤ ਭਾਈਚਾਰੇ ਦੇ ਬੇਸਹਾਰਾ ਲੋਕ ਇਸ ਸਕੀਮ ਦਾ ਫਾਇਦਾ ਉਠਾ ਸਕਣ। ਕੀ ਇਹ ਅਮੈਂਡਮੈਂਟ ਕਰਕੇ ਇਸ ਵਿਚ ਚੁੰਨੀ ਚੜ੍ਹਾਵਾ ਸਕੀਮ ਨੂੰ ਦਰਜ ਕਰਨਗੇ?

**ਮਾਨਯੋਗ ਸਪੀਕਰ:** ਭੱਟੀ ਜੀ, ਕੋਈ ਤਾਂ ਚੀਜ਼ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ (ਵਿਘਨ) ਸਰਦਾਰ ਸਾਧੂ ਸਿੰਘ ਜੀ, ਸੁਣ ਲਓ, ਇਹ ਗਰੀਬਾਂ ਦਾ ਮਸਲਾ ਹੈ, ਤੁਸੀਂ ਕਿਉਂ ਰੌਲਾ ਪਾਈ ਜਾਂਦੇ ਹੋ। (ਵਿਘਨ..ਸ਼ੋਰ)

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਇਹ ਹਾਊਸ ਵਿਚ ਗਰੀਬਾਂ ਦਾ ਮਜ਼ਾਕ ਉਡਾ ਰਹੇ ਹਨ। ਇਨ੍ਹਾਂ ਨੂੰ ਇਹੀ ਨਹੀਂ ਪਤਾ ਕਿ ਚੁੰਨੀ ਚੜ੍ਹਾਵਾ ਸਕੀਮ ਕਿਹੜੀ ਹੁੰਦੀ ਹੈ..(ਵਿਘਨ..ਸ਼ੋਰ)

**Mr. Speaker:** Silence please. ਨਹੀਂ ਜੀ, please sit down.

**ਮੰਤਰੀ:** ਸਾਧੂ ਸਿੰਘ ਜੀ, ਸੁਣ ਲਓ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਉਹ ਤਾਂ ਅਮੀਰ ਵੀ ਚੁੰਨੀ ਚੜ੍ਹਾ ਕੇ ਲਿਆਉਂਦੇ ਹਨ। ਧਰਮਸੋਤ ਜੀ, ਬੈਠ ਜਾਓ।

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਦਫ਼ਤਰਾਂ ਵਿਚ ਅਫਸਰ ਸਾਹਿਬਾਨ ਉਨ੍ਹਾਂ ਨਾਲ ਚੰਗੀ ਤਰ੍ਹਾਂ ਵਿਹਾਰ ਨਹੀਂ ਕਰਦੇ। ਮੈਂ ਸਾਰੇ ਹੀ ਮੈਂਬਰ ਸਾਹਿਬਾਨ ਨੂੰ ਇਹ ਗੱਲ ਕਹਿੰਦਾ ਹਾਂ ਕਿ ਜੇਕਰ ਤੁਹਾਡੇ ਧਿਆਨ ਵਿਚ ਅਜਿਹਾ ਕੋਈ ਵੀ ਮਸਲਾ ਆਉਂਦਾ ਹੈ ਤਾਂ ਸਾਡੇ ਧਿਆਨ ਵਿਚ ਲਿਆਓ, ਅਸੀਂ ਉਸੇ ਵੇਲੇ ਬਕਾਇਦਾ ਕਾਨੂੰਨੀ ਕਾਰਵਾਈ ਕਰਾਂਗੇ ਅਤੇ ਜ਼ਿੰਮੇਵਾਰ ਅਫਸਰ ਨੂੰ ਬਣਦੀ ਸਜ਼ਾ ਦਿਆਂਗੇ। (ਟਰੈਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਦੂਜੀ ਗੱਲ ਵੀ ਸੁਣ ਲਓ, ਜਿਹੜੀ ਇਨ੍ਹਾਂ ਨੇ ਚੁੰਨੀ ਚੜ੍ਹਾਵੇ ਦੀ ਗੱਲ ਕਹੀ ਹੈ। ਸਾਡੇ ਮਾਨਯੋਗ ਸੀ.ਐਮ. ਸਾਹਿਬ ਅਤੇ ਡਿਪਟੀ ਸੀ.ਐਮ. ਸਾਹਿਬ

ਵਲੋਂ ਹਦਾਇਤਾਂ ਹਨ ਕਿ ਇਕ ਮਹੀਨੇ ਦੇ ਅੰਦਰ ਅੰਦਰ ਸਾਰੇ ਹੀ ਬਕਾਇਆ ਕੇਸਾਂ ਦਾ ਨਿਪਟਾਰਾ ਕਰਨਾ ਹੈ। ਸੋ, ਇਸ ਵਿਚ ਕੋਈ ਪਰੇਸ਼ਾਨੀ ਨਹੀਂ ਆਵੇਗੀ। ਮੈਂ ਇਕ ਗੱਲ ਹੋਰ ਕਹਿਣਾ ਚਾਹੁੰਦਾ ਹਾਂ ਕਿ ਇਸ ਸਕੀਮ ਨਾਲ ਸਬੰਧਤ ਇਨ੍ਹਾਂ ਦੀ ਸਰਕਾਰ ਵੇਲੇ ਦਾ 42 ਕਰੋੜ ਰੁਪਿਆ ਬਕਾਇਆ ਵੀ ਅਸੀਂ ਹੀ ਦਿੱਤਾ ਸੀ। ਸੋ, ਗਰੀਬਾਂ ਨਾਲ ਹਮਦਰਦੀ ਸਾਡੀ ਹੈ, ਇਨ੍ਹਾਂ ਦੀ ਨਹੀਂ ਹੈ।

**ਸਰਦਾਰ ਅਜਾਇਬ ਸਿੰਘ ਭੱਟੀ :** ਮਾਨਯੋਗ ਸਪੀਕਰ ਸਾਹਿਬ, ਮੇਰਾ ਜਿਹੜਾ ਅਸਲੀ ਇਸ਼ੂ ਹੈ ਇਹ ਉਸ ਤੋਂ ਤਾਂ ਪਾਸੇ ਜਾ ਕੇ ਗੱਲ ਕਰਨ ਲੱਗ ਪਏ ਹਨ। ਮੇਰਾ ਤਾਂ ਇਹ ਜਵਾਬ ਹੀ ਨਹੀਂ ਦੇ ਰਹੇ ਹਨ। ਸਪੀਕਰ ਸਾਹਿਬ, ਬਹੁਤ ਹੀ ਅਹਿਮ ਮਸਲਾ ਹੈ, ਦਲਿਤਾਂ ਦਾ ਮਸਲਾ ਹੈ। 24 ਘੰਟੇ ਦਲਿਤਾਂ ਦੀ ਡੌਂਡੀ ਪਿੱਟੀ ਜਾਂਦੀ ਹੈ। ਜਦੋਂ ਕੋਈ ਲੈਣ ਦੇਣ ਦਾ ਮਸਲਾ ਆਉਂਦਾ ਹੈ, ਉਦੋਂ ਇਸ ਤਰ੍ਹਾਂ ਦੇ ਮਜ਼ਾਕ ਬਣਾ ਕੇ ਉਨ੍ਹਾਂ ਨੂੰ ਬਿਠਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਮੈਂ ਪਹਿਲੀ ਗੱਲ ਤਾਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਹ ਚੁੰਨੀ ਚੜ੍ਹਾਵੇ ਨੂੰ ਦਰਜ ਕਰਕੇ ਲੋਕਾਂ ਨੂੰ ਅਵੇਅਰ ਕਰੇਗੀ ਕਿ ਇਸ ਤਰ੍ਹਾਂ ਦੇ ਕੇਸਾਂ ਨੂੰ ਮੈਰਿਜ ਤਸੱਵਰ ਕੀਤਾ ਜਾਵੇਗਾ? (ਵਿਘਨ) ਸਪੀਕਰ ਸਾਹਿਬ, ਇਸ ਬਾਰੇ ਕੁਝ ਸ਼ਬਦ ਤਾਂ ਕਹਿ ਦੇਣ। ਬਹੁਤ ਜਨਤਾ ਵਾਂਝੀ ਰਹਿ ਜਾਂਦੀ ਹੈ।

**ਮੰਤਰੀ:** ਜੇ ਮੈਂਬਰ ਸਾਹਿਬ ਕੋਲ ਚੁੰਨੀ ਚੜ੍ਹਾਵੇ ਦੀ ਕੋਈ ਐਪਲੀਕੇਸ਼ਨ ਆਈ ਹੈ ਤਾਂ ਉਹ ਮੇਰੇ ਕੋਲ ਭੇਜ ਦੇਣ। ਅਸੀਂ ਉਸ ਤੇ ਵਿਚਾਰ ਕਰ ਲੈਂਦੇ ਹਾਂ।

-----

## ਚਿੱਟੀ ਬੇਈਂ ਉਤੇ ਬਣੇ ਪੁਲਾਂ ਦੀ ਮੁਰੰਮਤ ਕਰਨਾ

***2477. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਜਲੰਧਰ ਜ਼ਿਲ੍ਹੇ ਵਿਚ ਚਿੱਟੀ ਬੇਈਂ ਉੱਤੇ ਪੁਲ ਖਰਾਬ ਹਾਲਤ ਵਿਚ ਹਨ ਅਤੇ ਕੀ ਇਹ ਵੀ ਠੀਕ ਹੈ ਕਿ ਇਨ੍ਹਾਂ ਪੁਲਾਂ ਤੇ ਕੋਈ ਰੇਲਿੰਗ ਨਹੀਂ ਹੈ ਅਤੇ ਭਾਰੀ ਟਰੈਫਿਕ ਨਾਲ ਇਨ੍ਹਾਂ ਦਾ ਫਰਸ਼ ਹਿੱਲਣਾ ਸ਼ੁਰੂ ਹੋ ਜਾਂਦਾ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਚਿੱਟੀ ਬੇਈਂ ਤੇ ਬਣੇ ਪੁਲਾਂ ਪਿੰਡ ਹਿਆਰੇ ਤੋਂ ਤਲਵੰਡੀ ਭੈਰੋਂ, ਪਿੰਡ ਗਿੱਲ ਤੋਂ ਸਿਉਵਾਲ

[ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ]

ਟੁੱਟ ਕਲਾਂ, ਪਿੰਡ ਫਤਿਹਪੁਰ ਤੋਂ ਬਲ ਕੋਨਾ, ਪਿੰਡ ਅੱਧੀ ਕੁਲਾਰ ਤੋਂ ਰੋਜ਼ਾਪੁਰ ਕਹਿਲਵਾਨ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੀ ਜਾਵੇਗੀ ?

**ਸਰਦਾਰ ਤੋਤਾ ਸਿੰਘ:** (ੳ) ਹਾਂ ਜੀ।

(ਅ) ਪੁਲਾਂ ਦੀ ਮੁਰੰਮਤ ਲਈ ਕੋਈ ਤਜਵੀਜ਼ ਹਾਲ ਦੀ ਘੜੀ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

1. ਪਿੰਡ ਹਿਆਰੇ ਤੋਂ ਤਲਵੰਡੀ ਭੈਰੋਂ ਵਿਖੇ ਚਿੱਟੀ ਬੇਈਂ ਤੇ ਬਣਿਆ ਪੁਲ ਜੋ ਕਿ 50 ਮੀਟਰ ਲੰਬਾ ਹੈ, ਦੀ ਉਸਾਰੀ ਲਗਭਗ 50 ਸਾਲ ਪਹਿਲਾਂ ਮਹਿਕਮਾ ਲੋਕ ਨਿਰਮਾਣ ਵਿਭਾਗ ਵੱਲੋਂ ਕੀਤੀ ਗਈ ਸੀ। ਜਿਸ ਦੀ ਹਾਲਤ ਖਰਾਬ ਹੈ ਅਤੇ ਮੁਰੰਮਤ/ਨਵਾਂ ਪੁਲ ਬਣਾਉਣ ਤੇ ਲਗਭਗ 70 ਲੱਖ ਰੁਪਏ ਖਰਚਾ ਆਵੇਗਾ।
2. ਪਿੰਡ ਗਿੱਲ ਤੋਂ ਸਿਉਵਾਲ ਟੁੱਟ ਕਲਾਂ ਲਿੰਕ ਸੜਕ ਤੇ ਬਣਿਆ ਪੁਲ ਜੋ ਕਿ 58 ਮੀਟਰ ਲੰਬਾ ਹੈ, ਦੀ ਉਸਾਰੀ ਲਗਭਗ 50 ਸਾਲ ਪਹਿਲਾਂ ਮਹਿਕਮਾ ਲੋਕ ਨਿਰਮਾਣ ਵਿਭਾਗ ਵੱਲੋਂ ਕੀਤੀ ਗਈ ਸੀ। ਜਿਸ ਦੀ ਹਾਲਤ ਖਰਾਬ ਹੈ ਅਤੇ ਮੁਰੰਮਤ/ਨਵਾਂ ਪੁਲ ਬਣਾਉਣ ਤੇ ਲਗਭਗ 80 ਲੱਖ ਰੁਪਏ ਖਰਚਾ ਆਵੇਗਾ।
3. ਪਿੰਡ ਫਹਿਤਪੁਰ ਤੋਂ ਬਲ ਕੋਨਾ ਲਿੰਕ ਸੜਕ ਤੇ ਬਣਿਆ ਪੁਲ ਜੋ ਕਿ 10.70 ਮੀਟਰ ਲੰਬਾ ਹੈ, ਦੀ ਉਸਾਰੀ ਲਗਭਗ 50 ਸਾਲ ਪਹਿਲਾਂ ਮਹਿਕਮਾ ਲੋਕ ਨਿਰਮਾਣ ਵਿਭਾਗ ਵੱਲੋਂ ਕੀਤੀ ਗਈ ਸੀ। ਜਿਸ ਦੀ ਹਾਲਤ ਖਰਾਬ ਹੈ ਅਤੇ ਮੁਰੰਮਤ/ਨਵਾਂ ਪੁਲ ਬਣਾਉਣ ਤੇ ਲਗਭਗ 30 ਲੱਖ ਰੁਪਏ ਖਰਚਾ ਆਵੇਗਾ।
4. ਪਿੰਡ ਅੱਧੀ ਕੁਲਾਰ ਤੋਂ ਰੋਜ਼ਾਪੁਰ ਕਹਿਲਵਾਨ ਲਿੰਕ ਸੜਕ ਤੇ ਬਣਿਆ ਪੁਲ ਜੋ ਕਿ 6.90 ਮੀਟਰ ਲੰਬਾ ਹੈ, ਦੀ ਉਸਾਰੀ ਲਗਭਗ 50 ਸਾਲ ਪਹਿਲਾਂ ਮਹਿਕਮਾ ਲੋਕ ਨਿਰਮਾਣ ਵਿਭਾਗ ਵੱਲੋਂ ਕੀਤੀ ਗਈ ਸੀ। ਜਿਸ ਦੀ ਹਾਲਤ ਖਰਾਬ ਹੈ ਅਤੇ ਮੁਰੰਮਤ/ਨਵਾਂ ਪੁਲ ਬਣਾਉਣ ਤੇ ਲਗਭਗ 18 ਲੱਖ ਰੁਪਏ ਖਰਚਾ ਆਵੇਗਾ।

ਸਪੀਕਰ ਸਾਹਿਬ, ਜੇਕਰ ਇਨ੍ਹਾਂ ਸਾਰੇ ਪੁਲਾਂ ਬਾਰੇ ਐਮ.ਐਲ.ਏ. ਸਾਹਿਬ ਸਪਲੀਮੈਂਟਰੀ ਕਰਨੀ ਚਾਹੁੰਦੇ ਹਨ ਤਾਂ ਕਰ ਲੈਣ, ਮੈਂ ਇਨ੍ਹਾਂ ਨੂੰ ਭਰੋਸਾ ਹੀ ਦਿਵਾ

ਦਿੰਦਾ ਹਾਂ। ਮੈਨੂੰ ਪਤਾ ਹੈ ਜੋ ਇਨ੍ਹਾਂ ਨੇ ਕਹਿਣਾ ਹੈ।

**ਮਾਨਯੋਗ ਸਪੀਕਰ :** ਐਮ.ਐਲ.ਏ ਸਾਹਿਬ ਕੋਲੋਂ ਸੁਣ ਲੈਣਾ ਚਾਹੀਦਾ ਹੈ। ਪਤਾ ਨਹੀਂ ਉਨ੍ਹਾਂ ਨੇ ਕੀ ਕਹਿਣਾ ਹੈ?

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ :** ਸਪੀਕਰ ਸਾਹਿਬ, ਜੋ ਜਥੇਦਾਰ ਸਾਹਿਬ ਨੇ ਕਹਿ ਦਿੱਤਾ ਉਹ ਠੀਕ ਹੈ ਜੀ। ਬੜੇ ਸਤਿਕਾਰਯੋਗ ਹਨ। ਮੈਂ ਇੱਕ ਗੱਲ ਜ਼ਰੂਰ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਵੇਂ ਸੜਕਾਂ ਨੂੰ ਰਿਪੇਅਰ ਕਰਦੇ ਹਾਂ, ਬਾਦਲ ਸਾਹਿਬ ਵੀ ਇਥੇ ਬੈਠੇ ਹਨ, ਜਥੇਦਾਰ ਸਾਹਿਬ ਨੇ ਆਪ ਦੱਸਿਆ ਕਿ ਇਹ 40-50 ਸਾਲ ਪੁਰਾਣੇ ਪੁਲ ਹਨ। ਜੇਕਰ ਰੈਗੂਲਰ ਮੈਂਟੀਨੈਂਸ ਹੁੰਦੀ ਰਹੇ ਤਾਂ ਕੋਈ ਜ਼ਿਆਦਾ ਪੈਸਾ ਨਹੀਂ ਲੱਗਣਾ। ਸਭ ਤੋਂ ਵੱਡੀ ਗੱਲ ਇਹ ਹੈ ਕਿ ਇਨ੍ਹਾਂ ਪੁਲਾਂ ਤੇ ਕੋਈ ਰੇਲਿੰਗ ਨਹੀਂ ਹੈ। ਰਾਤ ਨੂੰ ਟਰਾਲੀਆਂ, ਟਰੈਕਟਰ ਅਤੇ ਹੁਣ ਟਰੱਕ ਵੀ ਲੰਘਦੇ ਹਨ। ਹੁਣ ਤਾਂ 15-15, 20-20 ਟਨ ਦੇ ਹੈਵੀ ਟਰੱਕ ਵੀ ਇਨ੍ਹਾਂ ਪੁਲਾਂ ਤੋਂ ਲੰਘਦੇ ਹਨ। ਇਹ ਬਹੁਤ ਜ਼ਿਆਦਾ ਖਤਰੇ ਵਾਲੀ ਗੱਲ ਹੈ। ਜਦੋਂ ਇਹ ਵਹੀਕਲਜ਼ ਪੁਲਾਂ ਦੇ ਉਪਰ ਤੋਂ ਲੰਘਦੇ ਹਨ, ਪੁਲਾਂ ਦੀ ਬਹੁਤ ਵਾਈਬ੍ਰੇਸ਼ਨ ਹੁੰਦੀ ਹੈ। ਸੋ, ਮੇਰੀ ਬੇਨਤੀ ਹੈ ਕਿ ਜਿਵੇਂ ਸੜਕਾਂ ਰਿਪੇਅਰ ਕਰਦੇ ਹਾਂ ਉਸੇ ਤਰ੍ਹਾਂ ਸਾਰੇ ਹੀ ਪੰਜਾਬ ਦੇ ਪੁਲਾਂ ਦੀ ਮੈਂਟੀਨੈਂਸ ਹੋਣੀ ਚਾਹੀਦੀ ਹੈ। ਇਸ ਦੇ ਨਾਲ ਹੀ ਕਮ-ਅਜ਼-ਕਮ ਰੇਲਿੰਗ ਦਾ ਇਹ ਜ਼ਰੂਰ ਪ੍ਰਬੰਧ ਕਰ ਦੇਣ ਜੀ। ਬਾਕੀ ਜਥੇਦਾਰ ਸਾਹਿਬ ਦਾ ਬਹੁਤ ਬਹੁਤ ਧੰਨਵਾਦ ਜੀ।

-----

## ਮੀਡੀਆ ਵਾਲਿਆਂ ਨੂੰ ਸੁਵਿਧਾਵਾਂ ਦੇਣੀਆਂ

***2518. ਸਰਦਾਰ ਗੁਰਕੀਰਤ ਸਿੰਘ :** ਕੀ ਸੂਚਨਾ ਤੇ ਲੋਕ ਸੰਪਰਕ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਕੀ ਸਰਕਾਰ ਰਾਜ ਵਿਚ ਮੀਡੀਆ ਵਾਲਿਆਂ ਲਈ ਇੰਸ਼ੋਰੈਂਸ ਸੁਵਿਧਾ ਮੁਹੱਈਆ ਕਰਨ ਤੇ ਵਿਚਾਰ ਕਰੇਗੀ ਅਤੇ ਉਨ੍ਹਾਂ ਨੂੰ ਉਚਿਤ ਮਾਣ ਭੇਟਾ ਵੀ ਦੇਵੇਗੀ;

(ਅ) ਕੀ ਸਰਕਾਰ ਮੀਡੀਆ ਵਾਲਿਆਂ ਨੂੰ ਟੋਲ ਟੈਕਸ ਤੋਂ ਛੋਟ ਦੇਣ ਤੇ ਵਿਚਾਰ ਕਰੇਗੀ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ :** (ੳ)ਪੰਜਾਬ ਸਰਕਾਰ ਵੱਲੋਂ

[ ਸੂਚਨਾ ਤੇ ਲੋਕ ਸੰਪਰਕ ਮੰਤਰੀ ]

ਰਾਜ ਵਿਚ ਐਕ੍ਰੇਡਿਟਿਡ ਅਤੇ ਰੈਕੋਗਨਾਈਜ਼ਡ ਪੱਤਰਕਾਰਾਂ ਦਾ 5 ਲੱਖ ਰੁਪਏ ਦਾ ਦੁਰਘਟਨਾ ਬੀਮਾ ਪਹਿਲਾਂ ਹੀ ਕਰਵਾਇਆ ਜਾ ਰਿਹਾ ਹੈ। ਇਸ ਸਾਲ 2016-17 ਦੇ ਬਜਟ ਵਿੱਚ ਪੱਤਰਕਾਰਾਂ ਨੂੰ ਸਰਕਾਰੀ ਕਰਮਚਾਰੀਆਂ ਬਰਾਬਰ ਜਨਰਲ ਮੈਡੀਕਲ ਇੰਸ਼ੋਰੈਂਸ ਅਤੇ ਕੈਸ਼ਲੈਸ ਮੈਡੀਕਲ ਸਹੂਲਤਾਂ ਮੁਹੱਈਆ ਕਰਵਾਏ ਜਾਣ ਦਾ ਉਪਬੰਧ ਕੀਤਾ ਹੈ। ਇਸ ਤੋਂ ਇਲਾਵਾ ਰਾਜ ਵਿੱਚ ਮੁਫਤ ਸਫਰ ਸਹੂਲਤ ਪ੍ਰਾਪਤ ਕਰਨ ਵਾਲੇ ਪੱਤਰਕਾਰਾਂ ਲਈ, ਸਰਕਾਰੀ ਏ.ਸੀ.ਬੱਸਾਂ ਵਿੱਚ ਦੋ ਸੀਟਾਂ ਰਾਖਵੀਆਂ ਰੱਖੇ ਜਾਣ ਦੀ ਸਹੂਲਤ ਵੀ ਦਿੱਤੀ ਜਾਵੇਗੀ।

(ਅ) ਪੰਜਾਬ ਸਰਕਾਰ ਵੱਲੋਂ ਜਾਰੀ ਕੀਤੀ ਗਈ ਟੋਲ ਪਾਲਿਸੀ ਅਤੇ ਸਰਕਾਰ ਵੱਲੋਂ ਵੱਖ-ਵੱਖ ਕਨਸੈਸ਼ਨੀਅਰਜ ਨਾਲ ਕੀਤੇ ਗਏ ਇਕਰਾਰਨਾਮਿਆਂ ਮੁਤਾਬਿਕ ਪੱਤਰਕਾਰਾਂ ਨੂੰ ਟੋਲ ਫੀ ਤੋਂ ਛੋਟ ਦੇਣ ਦਾ ਕੋਈ ਉਪਬੰਧ ਨਹੀਂ ਹੈ ਪਰ ਫੇਰ ਵੀ ਮੀਡੀਆ ਦੀ ਇਸ ਮੰਗ ਨੂੰ ਸਰਕਾਰ ਦੀ ਪੱਧਰ ਤੇ ਹਮਦਰਦੀ ਨਾਲ ਵਿਚਾਰਿਆ ਜਾ ਸਕਦਾ ਹੈ।

**ਸਰਦਾਰ ਗੁਰਕੀਰਤ ਸਿੰਘ :** ਸਪੀਕਰ ਸਾਹਿਬ, ਲੋਕਤੰਤਰ ਵਿੱਚ ਮੀਡੀਆ ਦਾ ਬਹੁਤ ਵੱਡਾ ਰੋਲ ਹੈ। ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਉਨ੍ਹਾਂ ਲਈ ਬੀਮਾ ਯੋਜਨਾ ਅਤੇ ਕੈਸ਼ਲੈਸ ਮੈਡੀਕਲ ਸਕੀਮ ਵੀ ਸ਼ੁਰੂ ਕੀਤੀ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮੈਨੀਫੈਸਟੋ ਦੇ ਵਿੱਚ ਪ੍ਰਾਮਿਸ ਕੀਤਾ ਸੀ ਕਿ ਇੱਕ ਪ੍ਰੈਸ ਬੋਰਡ ਬਣੇਗਾ, ਕੀ ਉਹ ਕੰਸਟੀਚਿਊਟ ਹੋ ਚੁੱਕਾ ਹੈ? ਇਸ ਦੇ ਨਾਲ ਹੀ ਹਰ ਜ਼ਿਲ੍ਹੇ ਵਿੱਚ ਪ੍ਰੈਸ ਬੋਰਡ ਬਣਾਉਣ ਦੀ ਤਜਵੀਜ਼ ਸੀ..

**ਮਾਨਯੋਗ ਸਪੀਕਰ :** ਇੱਕ ਮਿੰਟ ਜੀ।

**ਸਰਦਾਰ ਗੁਰਕੀਰਤ ਸਿੰਘ :** ਸਰ, ਬੜਾ ਜ਼ਰੂਰੀ ਹੈ ਜੀ।

**ਮਾਨਯੋਗ ਸਪੀਕਰ :** ਠੀਕ ਹੈ ਕਿ ਜ਼ਰੂਰੀ ਹੈ ਪਰ ਟਾਈਮ ਖਤਮ ਹੋ ਗਿਆ ਹੈ। ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

----

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਐਮ.ਸੀ. ਨਾਲ ਸਬੰਧਤ ਜਾਇਦਾਦਾਂ ਤੇ ਕਬਜ਼ਾ ਕਰਨਾ

***2506. ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਐਮ.ਸੀ. ਦੀ ਹੱਦ ਵਿੱਚ ਪੈਂਦੇ ਪਿੰਡ ਜੈਤੋਂ ਦੇ ਕੁਝ ਵਸਨੀਕਾਂ ਨੇ ਐਮ.ਸੀ.ਨਾਲ ਸਬੰਧਤ ਜਾਇਦਾਦਾਂ ਜਿਵੇਂ ਬੱਸ ਸਟੈਂਡ, ਤਲਾਬ ਅਤੇ ਦਲਿਤਾਂ ਦੇ ਘਰਾਂ ਦੇ ਕੁਝ ਹਿੱਸੇ ਤੇ ਕਬਜ਼ਾ ਕਰ ਲਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਅਜਿਹੇ ਵਿਅਕਤੀਆਂ ਦੇ ਵਿਰੁੱਧ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ?

**ਸ਼੍ਰੀ ਅਨਿਲ ਜੋਸ਼ੀ:** ਜੀ ਨਹੀਂ। ਨਗਰ ਕੌਂਸਲ ਨਾਲ ਸਬੰਧਤ ਜਾਇਦਾਦਾਂ ਜਿਵੇਂ ਬੱਸ ਸਟੈਂਡ, ਤਲਾਬ ਅਤੇ ਦਲਿਤਾਂ ਦੇ ਘਰਾਂ ਤੇ ਕੋਈ ਨਜਾਇਜ਼ ਕਬਜ਼ਾ ਨਹੀਂ ਹੈ।

-----

## ਲੁਧਿਆਣਾ ਵਿਖੇ ਪੁਲ/ਐਲੀਵੇਟਿਡ ਰੋਡ ਬਣਾਉਣਾ

***2485. ਸ਼੍ਰੀ ਭਾਰਤ ਭੂਸ਼ਣ ਆਸ਼ੂ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੁਧਿਆਣਾ ਵਿੱਚ ਪੱਖੋਵਾਲ ਸੜਕ ਸ਼ਾਸਤਰੀ ਨਗਰ, ਗਿੱਲ ਸੜਕ ਅਤੇ ਦਾਣਾ ਮੰਡੀ ਰਾਹੀਂ ਜਾਂਦੀ ਸੜਕ, ਉੱਤੇ ਪੁਲ/ਐਲੀਵੇਟਿਡ ਰੋਡ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ?

**ਸ਼੍ਰੀ ਅਨਿਲ ਜੋਸ਼ੀ :** ਸ਼੍ਰੀਮਾਨ ਜੀ, ਲੁਧਿਆਣਾ ਸ਼ਹਿਰ ਦੇ ਭੀੜ ਵਾਲੇ ਇਲਾਂਕੇ ਵਿੱਚ ਪੈਂਦੀਆਂ ਸੜਕਾਂ ਤੇ ਪੁਲ/ਐਲੀਵੇਟਿਡ ਰੋਡ ਬਣਾਉਣ ਬਾਰੇ ਵਿਚਾਰ ਕਰਕੇ ਯੋਗ ਕਾਰਵਾਈ ਕਰਨ ਲਈ ਕਮਿਸ਼ਨਰ ਨਗਰ ਨਿਗਮ, ਲੁਧਿਆਣਾ ਨੂੰ ਹਦਾਇਤ ਕੀਤੀ ਹੋਈ ਹੈ।

-----

## ਸਾਲਾਨਾ ਯੋਜਨਾ ਵਿਚ ਦਲਿਤਾਂ ਲਈ ਫੰਡ ਰੱਖਣਾ

***2515. ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਸਾਲ 2014-15 ਅਤੇ 2015-16 ਦੀ ਸਾਲਾਨਾ ਯੋਜਨਾ ਵਿਚ ਦਲਿਤਾਂ

[ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ]

ਲਈ ਕਿੰਨਾ ਫੰਡ ਰੱਖਿਆ ਗਿਆ ਸੀ ;

(ਅ) ਉਕਤ ਫੰਡ ਦੇ ਖਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਗੁਲਜਾਰ ਸਿੰਘ ਰਣੀਕੇ:**

(ੳ) ਜਵਾਬ ਅਨੁਲੱਗ-ੳ ਉਪਰ ਹੈ ਜੀ।

**ਅਨੁਲੱਗ-ੳ**

(ੳ) ਸਾਲ 2014-15 ਅਤੇ 2015-16 ਦੌਰਾਨ ਸਾਲਾਨਾ ਯੋਜਨਾ ਵਿਚੋਂ ਦਲਿਤਾਂ ਲਈ ਅਨੁਸੂਚਿਤ ਜਾਤੀਆਂ ਸਬ ਪਲਾਨ ਅਧੀਨ ਰਾਖਵੇਂ ਰੱਖੇ ਫੰਡਾਂ ਦਾ ਵੇਰਵਾ ਹੇਠ ਅਨੁਸਾਰ ਹੈ:-

(ਰੁਪਏ ਕਰੋੜਾਂ ਵਿਚ)

| (ੳ) ਸਾਲ | ਸਾਲਾਨਾ ਯੋਜਨਾ ਉਪਬੰਧ | ਅਨੁਸੂਚਿਤ ਜਾਤੀਆਂ ਸਬ ਪਲਾਨ ਉਪਬੰਧ |
|---|---|---|
| 2014-15 | 20099.83 | 6432.00 (32%) |
| 2015-16 | 21173.91 | 6764.10 (31.95%) |

(ਅ) ਸਾਲ 2014-15 ਅਤੇ 2015-16 ਦੌਰਾਨ ਦਲਿਤਾਂ ਲਈ ਅਨੁਸੂਚਿਤ ਜਾਤੀਆਂ ਸਬ ਪਲਾਨ ਅਧੀਨ ਹੋਏ ਖਰਚੇ ਦਾ ਵੇਰਵਾ ਹੇਠ ਅਨੁਸਾਰ ਹੈ:-

(ਰੁ. ਕਰੋੜਾਂ ਵਿਚ)

| ਸਾਲ | ਅਨੁਸੂਚਿਤ ਜਾਤੀਆਂ ਸਬ ਪਲਾਨ ਉਪਬੰਧ | ਅਨੁਸੂਚਿਤ ਜਾਤੀਆਂ ਸਬ ਪਲਾਨ ਖਰਚਾ |
|---|---|---|
| 2014-15 | 6432.00 | 4320.68 (67.17%) |
| 2015-16 | 6764.10 | -4539.07 (67.11%) (ਮਿਤੀ:15.3.16 ਤੱਕ ਅਣ-ਅੰਤਿਮ) |

-----

## ਬੀ.ਓ.ਟੀ.ਸਕੀਮ ਅਧੀਨ ਬਣਾਈਆਂ ਲਿੰਕ ਸੜਕਾਂ

***2426. ਸ਼੍ਰੀਮਤੀ ਅਰੁਨਾ ਚੌਧਰੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ ਬੀ.ਓ.ਟੀ.ਸਕੀਮ ਅਧੀਨ ਬਣਾਈਆਂ ਲਿੰਕ ਸੜਕਾਂ ਦੇ ਨਾਂ ਕੀ ਹਨ ਅਤੇ ਅਜਿਹੀਆਂ ਸੜਕਾਂ ਤੇ ਟੋਲ ਟੈਕਸ ਦੀ ਦਰ ਅਤੇ ਇਨ੍ਹਾਂ ਦੀ ਮਿਆਦ ਕਿੰਨੀ ਹੈ?

ਅ) ਕੀ ਮੀਰਥਲ ਤੋਂ ਦੀਨਾ ਨਗਰ (ਗੁਰਦਾਸਪੁਰ) ਤੱਕ ਲਿੰਕ ਸੜਕ ਬੀ.ਓ.ਟੀ. ਸਕੀਮ ਅਧੀਨ ਪੀ.ਆਈ.ਡੀ.ਬੀ. ਦੁਆਰਾ ਅਸਲ ਵਿਚ ਮਨਜ਼ੂਰ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਪ੍ਰੋਜੈਕਟ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਇਸ ਨੂੰ ਕਦੋਂ ਤੱਕ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ:** (ੳ) ਰਾਜ ਵਿਚ ਕੋਈ ਵੀ ਲਿੰਕ ਸੜਕਾਂ ਬੀ.ਓ.ਟੀ. ਸਕੀਮ ਅਧੀਨ ਨਹੀਂ ਉਸਾਰੀਆਂ ਗਈਆਂ।

ਅ) ਮੀਰਥਲ ਤੋਂ ਦੀਨਾਨਗਰ (ਲੰਬਾਈ-15.88 ਕਿ:ਮੀ:) ਸੜਕ ਨੂੰ ਬੀ.ਓ.ਟੀ. ਮੋਡ ਤੇ ਨਹੀਂ ਬਲਕਿ ਈ.ਪੀ.ਸੀ. ਮੋਡ ਤਹਿਤ ਲਗਭਗ 30 ਕਰੋੜ ਰੁਪਏ ਦੀ ਲਾਗਤ ਨਾਲ ਅਪਗ੍ਰੇਡ ਕਰਨ ਦੀ ਤਜਵੀਜ਼ ਸੀ। ਪਰੰਤੂ ਬਾਅਦ ਵਿੱਚ ਚੱਕੀ ਦਰਿਆ ਉਤੇ ਪੁਲ ਦੀ ਉਸਾਰੀ ਮੁਕੰਮਲ ਹੋਣ ਕੱਰਕੇ ਸਰਕਾਰ ਵਲੋਂ ਮੀਰਥਲ ਦੀਨਾਨਗਰ ਸੜਕ ਨੂੰ ਮੌਜੂਦਾ 3.75 ਮੀਟਰ ਤੋਂ 10 ਮੀਟਰ ਅਪਗ੍ਰੇਡ ਕਰਨ ਦੀ ਸੰਭਾਵਨਾ ਨੂੰ ਬੀ.ਓ.ਟੀ. ਮੋਡ ਤੇ ਘੋਖਣ ਲਈ ਕਿਹਾ ਗਿਆ ਹੈ ਕਿਉਂਕਿ ਇਸ ਸੜਕ ਨੂੰ ਐਮ.ਡੀ.ਆਰ. ਘੋਸ਼ਿਤ ਕੀਤਾ ਜਾ ਚੁੱਕਾ ਹੈ। ਇਸ ਕੰਮ ਦੇ ਟੈਂਡਰ ਅਪ੍ਰੈਲ, 2016 ਵਿਚ ਮੰਗੇ ਜਾਣ ਦੀ ਸੰਭਾਵਨਾ ਹੈ ਅਤੇ ਸੜਕ ਦੀ ਅਪਗ੍ਰੇਡੇਸ਼ਨ ਦਾ ਕੰਮ ਮਾਰਚ, 2018 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ।

------

## ਪੋਰੇ ਪਾ ਕੇ ਬਣਾਏ ਪੁਲ ਦੀ ਥਾਂ ਤੇ ਪੱਕਾ ਪੁਲ ਬਣਾਉਣਾ

***2429. ਸਰਦਾਰ ਬਲਜੀਤ ਸਿੰਘ ਜਲਾਲਉਸਮਾ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਤਹਿਸੀਲ ਬਾਬਾ ਬਕਾਲਾ ਦੇ ਪਿੰਡ ਮਾਲੋਵਾਲ ਵਿਖੇ ਪੋਰੇ ਪਾ ਕੇ ਬਣਾਇਆ ਰੋਹੀ ਦਾ ਪੁਲ

[ ਸਰਦਾਰ ਬਲਜੀਤ ਸਿੰਘ ਜਲਾਲਉਸਮਾ ]

ਬਰਸਾਤਾਂ ਵਿੱਚ ਬੰਦ ਹੋਣ ਕਾਰਨ ਪਾਣੀ ਦੀ ਨਿਕਾਸੀ ਨਾ ਹੋਣ ਕਰਕੇ ਫਸਲਾਂ ਦਾ ਭਾਰੀ ਨੁਕਸਾਨ ਹੋਇਆ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਇਸ ਪੋਰਿਆਂ ਵਾਲੇ ਪੁਲ ਦੀ ਥਾਂ ਤੇ ਪੱਕਾ ਪੁਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ ?

**ਸਰਦਾਰ ਤੋਤਾ ਸਿੰਘ :** ਪਿੰਡ ਮਾਲੋਵਾਲ ਵਿਖੇ ਸੜਕ ਤੇ ਪਾਈਪਾਂ ਵਾਲਾ ਕਾਜਵੇਅ ਬਣਿਆ ਹੋਇਆ ਹੈ ਅਤੇ ਪਾਣੀ ਦੇ ਨਿਕਲਣ ਲਈ ਕੋਈ ਰੁਕਾਵਟ ਨਹੀਂ ਹੈ। ਇਥੇ ਪੱਕਾ ਪੁਲ ਬਣਾਉਣ ਦੀ ਹਾਲ ਦੀ ਘੜੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

-----

## ਸਿਵਲ ਹਸਪਤਾਲ ਭਦੌੜ ਨੂੰ ਅਪਗਰੇਡ ਕਰਨਾ

***2375. ਸ਼੍ਰੀ ਮੁਹੰਮਦ ਸਦੀਕ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਬਰਨਾਲਾ ਦੇ ਸਿਵਲ ਹਸਪਤਾਲ, ਭਦੌੜ ਨੂੰ ਅੱਪਗ੍ਰੇਡ ਨਾ ਕਰਨ ਦੇ ਕੀ ਕਾਰਨ ਹਨ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ, ਆਬਾਦੀ ਦਾ ਨਾਰਮ ਪੂਰਾ ਨਾ ਹੋਣ ਕਾਰਨ ਇਸ ਸਮੇਂ ਸੀ.ਐਚ.ਸੀ. ਭਦੌੜ ਨੂੰ ਬਤੌਰ ਸਿਵਲ ਹਸਪਤਾਲ ਦੇ ਤੌਰ ਤੇ ਅਪਗ੍ਰੇਡ ਨਹੀਂ ਕੀਤਾ ਜਾ ਸਕਦਾ।

----

## NO CONFIDENCE MOTION

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਪਹਿਲਾਂ ਮੇਰੀ ਗੱਲ ਸੁਣੋ।

**ਮਾਨਯੋਗ ਸਪੀਕਰ :** ਦੱਸੋ ਜੀ, ਤੁਸੀਂ ਦੱਸੋ ਪਹਿਲਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅਸੀਂ ਸਰਕਾਰ ਦੇ ਖਿਲਾਫ ਬੇਵਿਸਾਹੀ ਮਤਾ ਲੈ ਕੇ ਆਏ। ਵੈਸੇ ਕਾਨੂੰਨੀ ਪੱਖਾਂ ਦੀ ਗੱਲ ਮੈਂ ਬਾਅਦ ਵਿੱਚ ਕਰਦਾ ਹਾਂ। ਇਹ ਸਰਕਾਰ.....

**ਮਾਨਯੋਗ ਸਪੀਕਰ :** ਮੈਂ ਚਾਹੁੰਦਾ ਨਹੀਂ ਸੀ ਪਰ ਹੁਣ ਪਹਿਲਾਂ ਮੈਨੂੰ ਇਸ

ਤੇ ਗੱਲ ਕਰ ਲੈਣ ਦਿਉ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹੁਣ ਮੈਂ ਬੋਲਣ ਲੱਗਿਆ ਤਾਂ ..(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਨਹੀਂ, ਤੁਹਾਡੇ ਬੋਲਣ ਦੀ ਲੋੜ ਨਹੀਂ.. (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੈਨੂੰ ਮੌਕਾ ਦਿੱਤਾ ਤਾਂ ਬੋਲ ਲੈਣ ਦਿਉ।

**ਮਾਨਯੋਗ ਸਪੀਕਰ :** ਜੋ ਮੈਂ ਬੋਲਣਾ ਹੈ.....(ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਹਮੇਸ਼ਾ ਹੀ ਇਸ ਤਰ੍ਹਾਂ ਕਰਦੇ ਹੋ ਕਿਤੇ ਮੈਨੂੰ ਬੋਲਣ ਹੀ ਨਹੀਂ ਦਿੰਦੇ। ਪਹਿਲਾਂ ਸ਼ਾਇਦ ਤੁਹਾਨੂੰ ਭੁਲੇਖਾ ਪੈ ਗਿਆ.....(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਤੁਹਾਡਾ ਅਨਾਊਂਸ ਕਰ ਦਿੰਦਾ ਹਾਂ।

**ਸਰਦਾਰ ਚਰਨਜੀਤ ਸਿੰਘ ਚੰਨੀ :** ਨਹੀਂ ਜੀ, ਪਹਿਲਾਂ ਮੈਨੂੰ ਬੋਲਣ ਦਿਉ। ਹੁਣ ਜਦੋਂ ਮੈਂ ਬੋਲਣ ਲੱਗ ਗਿਆ ਤਾਂ ਮੈਨੂੰ ਬੋਲਣ ਦਿਉ...(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਪ੍ਰੋਸੀਜਰ ਦੇ ਮੁਤਾਬਿਕ ਗੱਲ ਕਰਨੀ ਹੈ। ਇਹ ਮੇਰਾ ਰਾਈਟ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਵੀ ਤਾਂ ਪ੍ਰੋਸੀਜਰ ਦੀ ਹੀ ਗੱਲ ਕਰ ਰਿਹਾ ਹਾਂ ਜੀ।

**ਮਾਨਯੋਗ ਸਪੀਕਰ :** ਨਹੀਂ, ਤੁਸੀਂ ਪ੍ਰੋਸੀਜਰ ਦੀ ਗੱਲ ਨਹੀਂ ਕਰ ਰਹੇ ...(ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਰਕਾਰ ਦੀ ਮੋਰਲ ਡਿਊਟੀ ਬਣਦੀ ਹੈ ਕਿ ਜੇ ਉਨ੍ਹਾਂ ਤੇ ਬੇਵਿਸ਼ਵਾਸੀ ਹੈ ਤਾਂ ਉਹ ਵਿਸ਼ਵਾਸ ਲਵੇ। (ਵਿਘਨ) (ਸ਼ੋਰ) ਅਸੀਂ ਉਨ੍ਹਾਂ ਬਾਰੇ ਬੇਵਿਸ਼ਵਾਸੀ ਦਾ ਮਤਾ ਦਿੱਤਾ, ਸੀ.ਐਮ. ਸਾਹਿਬ ਨੂੰ ਉਦੋਂ ਤੱਕ ਕੁਰਸੀ ਤੇ ਬੈਠਣ ਦਾ ਹੱਕ ਨਹੀਂ ਜਦੋਂ ਤੱਕ ਉਹ ਵਿਸ਼ਵਾਸ ਨਹੀਂ ਲੈ ਲੈਂਦੇ।

**ਮਾਨਯੋਗ ਸਪੀਕਰ :** ਮੈਂ ਉਹੀ ਗੱਲ ਕਰ ਰਿਹਾ ਹਾਂ। ਤੁਹਾਡਾ ਪੁਆਇੰਟ ਆ ਗਿਆ ਹੈ.. (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਸਮਝਦਾ ਹਾਂ। (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਨੂੰ ਪਤਾ ਹੈ ਕਿ ਮੈਂ ਕਿਸ ਆਧਾਰ ਤੇ ਗੱਲ ਕਰ ਰਿਹਾ ਹਾਂ.. (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ** (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਹਾਨੂੰ ਕੀ ਪਤਾ ਹੈ ਕਿ ਮੈਂ ਕਿਸ ਬੇਸ ਤੇ ਗੱਲ ਕਰ ਰਿਹਾ ਹਾਂ? ਤੁਸੀਂ ਕੀ ਕਹਿਣਾ ਹੈ? (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਮੈਨੂੰ ਲਿਖ ਕੇ ਭੇਜਿਆ ਹੈ। ਮੈਂ ਤਾਂ ਗੱਲ ਕਰ ਰਿਹਾ ਹਾਂ.. (ਵਿਘਨ) (ਸ਼ੋਰ)

**Mr. Speaker :** Please sit down now. (ਵਿਘਨ) (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਜਿਹੜਾ ਕਾਨੂੰਨ ਕਹਿੰਦਾ ਹੈ...(ਵਿਘਨ) (ਸ਼ੋਰ) The Member asking for leave shall before the commencement of the sitting for that day, give to the....

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਜੋ ਗੱਲ ਤੁਸੀਂ ਕਹਿਣੀ ਹੈ। ਮੇਰੀ ਗੱਲ ਤਾਂ ਸੁਣਦੇ ਨਹੀਂ... (ਵਿਘਨ) (ਸ਼ੋਰ)

**Sardar Charnjit Singh Channi :** Secretary a written notice of the Motion which he proposes to move.

**Mr. Speaker :** Nothing should be recorded. ਜੋ ਗੱਲ ਮੈਂ ਕਹਿਣੀ ਹੈ, ਤੁਸੀਂ ਪਹਿਲਾਂ ਸੁਣ ਤਾਂ ਲਉ । (ਵਿਘਨ) (ਸ਼ੋਰ) ਜੋ ਗੱਲ ਮੈਂ ਕਹਿਣੀ ਹੈ, ਉਹ according to rules ਕਹਿਣੀ ਹੈ। ਪਹਿਲਾਂ ਮੇਰੀ according to rules ਗੱਲ ਸੁਣ ਲਉ। (ਸ਼ੋਰ) ਮੇਰੀ ਗੱਲ ਤਾਂ ਸੁਣ ਲਉ, ਜੋ ਮੈਂ ਕਹਿਣਾ ਚਾਹੁੰਦਾ ਹਾਂ। (ਸ਼ੋਰ) ਮੇਰੀ according to rules ਗੱਲ ਸੁਣ ਲਉ।

---

** Not recorded as ordered by the Chair.

**ਰਾਣਾ ਗੁਰਮੀਤ ਸਿੰਘ ਸੋਢੀ :** ਨਹੀਂ, ਨਹੀਂ, ਇਹ ਗਲਤ ਹੈ ਜੀ।

**ਮਾਨਯੋਗ ਸਪੀਕਰ :** ਤੁਸੀਂ ਨੋਟਿਸ ਦੇ ਦਿੱਤਾ, ਮੈਂ ਉਸ ਨੂੰ ਕੀ ਕਰਨਾ ਹੈ, ਪਹਿਲਾਂ ਮੈਂ ਉਹ ਨਹੀਂ ਦੱਸਣਾ? (ਵਿਘਨ) (ਸ਼ੋਰ) ਉਸ ਤੋਂ ਬਾਅਦ ਜੋ ਤੁਸੀਂ ਕਹਿਣਾ ਹੋਇਆ ਕਹਿ ਲੈਣਾ। (ਸ਼ੋਰ) ਪਹਿਲਾਂ ਮੇਰੀ ਗੱਲ ਸੁਣੋ, ਮੈਂ ਕੀ ਕਹਿਣਾ ਚਾਹੁੰਦਾ ਹਾਂ। (ਸ਼ੋਰ)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਤੁਸੀਂ ਨੋਟਿਸ ਦਿੱਤਾ, ਹੁਣ ਬਹਿਸ ਕਰਦੇ ਹਾਂ, ਉਥੇ ਪਤਾ ਲੱਗ ਜਾਵੇਗਾ ਕਿ ਕੌਣ ਕਿੰਨੇ ਪਾਣੀ ਵਿੱਚ ਹੈ।

**Mr. Speaker :** I have received a notice. This House expresses its No Confidence in the present Council of Ministers headed by Sardar Parkash Singh Badal, Chief Minister. ਟੈਕਨੀਕਲ ਗਰਾਊਂਡ ਇਹ ਹੈ ਕਿ ਤੁਸੀਂ ਹਾਊਸ ਦੇ ਸ਼ੁਰੂ ਹੋਣ ਤੋਂ atleast ਇੱਕ ਘੰਟਾ ਪਹਿਲਾਂ ਨੋਟਿਸ ਦੇਣਾ ਹੈ and the notice has been given to me at 9.44 A.M. ਤੁਹਾਡੇ ਕੋਲ ਰਸੀਦ ਵੀ ਹੈ। ਇਹ 9.44 ਵਜੇ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਨੋਟਿਸ ਵੈਲਿਡ ਨਹੀਂ ਹੈ, ਇਸ ਨੂੰ ਮੈਂ ਰਿਜੈਕਟ ਕਰਦਾ ਹਾਂ।(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਸੈਕੰਡਲੀ, ਕਿਉਂਕਿ ਅੱਜ ਹਾਊਸ ਵੀ ਸਾਈਨੇ-ਡਾਈ ਐਡਜਰਨ ਹੋਣਾ ਹੈ there is no time, ਆਪਣੇ ਕੋਲ ਟਾਈਮ ਨਹੀਂ ਬਚਣਾ ਕਿ ਅਸੀਂ ਇਸ ਤੇ ਡਿਸਕਸ਼ਨ ਕਰ ਸਕੀਏ। Therefore, I reject your No Confidence Motion. (ਵਿਘਨ) (ਸ਼ੋਰ) ਹੁਣ ਕਰ ਲਉ ਜੋ ਗੱਲ ਕਰਨੀ ਹੈ। (ਵਿਘਨ )(ਸ਼ੋਰ) ਜੇ ਕੋਈ ਸੁਣੇ ਤਾਂ ਹੀ ਮੈਂ ਦੱਸਾਂ। ਜੇ ਕੋਈ ਸੁਣੇ ਹੀ ਨਾ ਤਾਂ ਮੈਂ ਕੀ ਦੱਸਾਂ।

**ਸੰਸਦੀ ਮਾਮਲੇ ਮੰਤਰੀ :** ਜੇ ਝਗੜਾ ਪੈ ਗਿਆ ਤਾਂ ਬਹਿਸ ਦਾ ਟਾਈਮ ਨਹੀਂ ਮਿਲਣਾ। ਹੁਣ ਦੱਸੋ ਕਿ ਜੇ ਤੁਸੀਂ ਟਾਈਮ ਤੇ ਮੋਸ਼ਨ ਦਿੱਤਾ ਹੁੰਦਾ ਤਾਂ ਅਸੀਂ ਤੁਹਾਡੇ ਨਾਲ ਫੀਲਡ ਵਿੱਚ ਵੀ ਲੜਾਈ ਲੜਦੇ, ਇੱਥੇ ਵੀ ਲੜਦੇ। ਤੁਸੀਂ ਤਾਂ ਤਿਆਰ ਹੀ ਨਹੀਂ। ਤੁਸੀਂ ਤਾਂ ਡਰਾਮਾ ਕੀਤਾ ਹੈ। (ਵਿਘਨ) ਕੱਲ੍ਹ ਇਨ੍ਹਾਂ ਦਾ ਪ੍ਰਦੇਸ਼ ਪ੍ਰਧਾਨ ਇਨ੍ਹਾਂ ਨੂੰ ਕਹਿੰਦਾ ਕਿ ਇਕੱਠੇ ਚੱਲੋ (ਵਿਘਨ) (ਸ਼ੋਰ)...ਇੱਕ ਇਹੀ ਮੋਸ਼ਨ ਬਣਾ ਦਿਉ ਕਿ ਸਪੀਕਰ ਸਾਹਿਬ ਵਿਹਲੇ ਬੈਠੇ ਹਨ। (ਵਿਘਨ)

**ਸਰਦਾਰ ਚਰੰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਨੂੰ ਬੋਲਣ ਤਾਂ ਦਿਉ। (ਵਿਘਨ) (ਸ਼ੋਰ) ਹੁਣ ਬੋਲਣ ਤਾਂ ਦਿਉ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਪ੍ਰੈਕਟਿਸ ਸਿਰਫ ਆਪਣੇ ਹੀ ਨਹੀਂ, ਪਾਰਲੀਮੈਂਟ ਵਿੱਚ ਵੀ ਹੈ। (ਵਿਘਨ) (ਸ਼ੋਰ)

**ਸੰਸਦੀ ਮਾਮਲੇ ਮੰਤਰੀ :** ਮੈਂ ਕਹਿੰਦਾ ਹਾਂ ਕਿ ਲੋਕ ਤਾਂ ਕਹਿੰਦੇ ਹਨ ਕਿ ਅਸੀਂ ਬਾਦਲ ਸਾਹਿਬ ਨੂੰ ਮੁੱਖ ਮੰਤਰੀ ਬਣਾਉਣਾ ਹੈ, ਤੁਸੀਂ ਕਹਿੰਦੇ ਹੋ ਸਾਡਾ ਭਰੋਸਾ ਨਹੀਂ ਰਿਹਾ। ਥੋੜ੍ਹਾ ਪਹਿਲਾਂ ਆਪਣਾ ਭਰੋਸਾ ਕਾਇਮ ਕਰੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਜਿਹੜਾ 58(1)(b) ਰੂਲ ਦੇ ਤਹਿਤ ਇਹ ਨੋਟਿਸ ਦਿੱਤਾ ਹੈ। ਇਹ ਰੂਲ ਇਹ ਕਹਿ ਰਿਹਾ ਹੈ ਕਿ The Member asking for leave shall, before the commencement of the sitting for that day shall, give to the Secretary a written notice of the Motion which he proposes to move. ਮੈਂ ਇਹ 10.00 ਵਜੇ ਤੋਂ ਪਹਿਲਾਂ ਦੇਣਾ ਸੀ ਅਤੇ ਮੈਂ 10.00 ਵਜੇ ਤੋਂ ਪਹਿਲਾਂ ਦਿੱਤਾ ਹੈ। (ਵਿਘਨ) ਤੁਸੀਂ ਮੈਨੂੰ ਇੱਕ ਮਿੰਟ ਪੂਰੀ ਗੱਲ ਬੋਲ ਲੈਣ ਦਿਓ ਜੀ। (ਵਿਘਨ) ਮੈਨੂੰ ਹੁਣ ਪੂਰੀ ਗੱਲ ਬੋਲਣ ਦਿਓਗੇ ਕਿ ਨਹੀਂ? ਤੁਸੀਂ ਮੈਨੂੰ ਹਮੇਸ਼ਾ ਬੋਲਣ ਹੀ ਨਹੀਂ ਦਿੰਦੇ।

**ਮਾਨਯੋਗ ਸਪੀਕਰ :** ਦੱਸੋ ਜੀ, ਪਹਿਲਾਂ ਤੁਸੀਂ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜਿਹੜੇ ਪੰਜਾਬ ਵਿਧਾਨ ਸਭਾ ਦੇ ਰੂਲ ਹਨ, ਉਨ੍ਹਾਂ ਨੇ ਪ੍ਰੀਵੇਲ ਕਰਨਾ ਹੈ ਨਾ ਕਿ ਤੁਸੀਂ ਸੈਂਟਰ ਗੌਰਮਿੰਟ ਦੇ ਪ੍ਰੈਸੀਡੈਂਟ ਦੀ ਕਿਤਾਬ ਚੁੱਕ ਕੇ ਸਾਨੂੰ ਲਿਆ ਕੇ ਦਿਖਾ ਦਿਓ। ਪੰਜਾਬ ਵਿਧਾਨ ਸਭਾ ਦੇ ਰੂਲ ਪ੍ਰੀਵੇਲ ਕਰਨਗੇ। ਰੂਲਾਂ ਦੇ ਅਨੁਸਾਰ ਅੱਜ ਜੇ ਸੀ.ਐਮ. ਸਾਹਿਬ ਨੂੰ ਮੈਂਬਰ ਕਹਿਣਗੇ ਕਿ ਸਾਨੂੰ ਤੁਹਾਡੇ ਤੇ ਵਿਸ਼ਵਾਸ ਨਹੀਂ ਤਾਂ ਉਨ੍ਹਾਂ ਨੂੰ ਆਪਣੀ ਮੋਰਲ ਡਿਊਟੀ ਸਮਝ ਕੇ ਕੁਰਸੀ ਤੋਂ ਪਾਸੇ ਹੋ ਕੇ ਪਹਿਲਾਂ ਵਿਸ਼ਵਾਸ ਲੈਣਾ ਚਾਹੀਦਾ ਹੈ। ਬਜਾਏ ਇਹ ਕਹਿਣ ਦੇ ਤੁਸੀਂ ਉਨ੍ਹਾਂ ਦੇ ** ਬਣ ਕੇ ਇਸ ਮੋਸ਼ਨ ਨੂੰ ਬਿਨਾਂ ਮਤਲਬ ਤੋਂ ਰਿਜੈਕਟ ਕਰ ਰਹੇ ਹੋ।

**Mr. Speaker:** That I have rejected. ਮੈਂ ਰਿਜੈਕਟ ਕਰ ਦਿੱਤਾ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕਿਉਂ ਰਿਜੈਕਟ ਕੀਤਾ ਹੈ, ਜਦੋਂਕਿ

** Expunged as ordered by the Chair.

ਸਾਡੇ ਰੂਲਾਂ ਵਿੱਚ ਪ੍ਰੋਵੀਜ਼ਨ ਹੈ। ਤੁਸੀਂ ਪਾਰਲੀਮੈਂਟ ਦੇ ਕਿਸੇ ਬੰਦੇ ਦੀ ਕਿਤਾਬ ਚੁੱਕ ਕੇ ਦਿਖਾ ਦਿਓਗੇ। ਇਸ ਨੂੰ ਕੈਂਸਲ ਕਰੋ, ਇਹ ਗਲਤ ਹੈ। ਸਾਡੇ ਰੂਲ ਕਹਿੰਦੇ ਹਨ ਕਿ ਮੈਂ 10.00 ਵਜੇ ਤੋਂ ਪਹਿਲਾਂ ਦੇਣਾ ਹੈ ਅਤੇ ਮੈਂ 10.00 ਵਜੇ ਤੋਂ ਪਹਿਲਾਂ ਦੇ ਦਿੱਤਾ ਹੈ।

**ਮਾਨਯੋਗ ਸਪੀਕਰ:** ਤੁਸੀਂ ਕਹਿੰਦੇ ਹੋ ਕਿ ਕਿਤਾਬ ਨੂੰ ਚੁੱਕ ਕੇ ਪਾਸੇ ਰੱਖ ਦੇਈਏ, ਉਹ ਅਥਾਰਿਟੀ ਹੈ, ਮੈਂ ਤੁਹਾਨੂੰ ਪੜ੍ਹ ਕੇ ਸੁਣਾ ਦਿੰਦਾ ਹਾਂ।

(**ਕੁਝ ਅਵਾਜ਼ਾਂ :** ਇਸ ਨੂੰ ਕੈਂਸਲ ਕਰੋ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਇਹ ਰੂਲ ਕਿਸ ਵਾਸਤੇ ਬਣਾਏ ਹਨ, ਇਹ ਪੰਜਾਬ ਦੇ ਰੂਲ ਕਿਉਂ-ਹਨ?

**ਮਾਨਯੋਗ ਸਪੀਕਰ :** ਤੁਸੀਂ ਗੱਲ ਸਮਝੋ, ਨਾ ਮੈਂ ਮਲੂਕਾ ਸਾਹਿਬ ਦੀ ਮੰਨਣੀ ਹੈ, ਨਾ ਮੈਂ ਤੁਹਾਡੀ ਮੰਨਣੀ ਹੈ। ਮੈਂ ਉਹ ਮੰਨਣਾ ਹੈ ਜੋ ਮੈਨੂੰ ਰੂਲਜ਼ ਕਹਿਣਗੇ।

**ਸਰਦਾਰ ਚਰਨਜੀਤ ਸਿੰਘ ਚੰਨੀ :** ਅਸੀਂ ਇਹ ਕਹਿ ਰਹੇ ਹਾਂ ਕਿ ਜੋ ਪੰਜਾਬ ਵਿਧਾਨ ਸਭਾ ਦੇ ਰੂਲਜ਼ ਕਹਿ ਰਹੇ ਹਨ ਕਿ 10.00 ਵਜੇ ਤੋਂ ਪਹਿਲਾਂ ਦੇਣਾ ਸੀ, ਉਹ ਮੈਂ ਦੇ ਦਿੱਤਾ। ਤੁਸੀਂ ਕਿਉਂ ਸਾਡੇ ** ਕਰ ਰਹੇ ਹੋ?

**ਮਾਨਯੋਗ ਸਪੀਕਰ :** ਮੈਂ ਪੜ੍ਹ ਲਿਆ ਜੀ। ਨੋ ਕਾਂਫੀਡੈਂਸ ਮੋਸ਼ਨ ਇੱਕ ਘੰਟਾ ਪਹਿਲਾਂ ਦੇਣਾ ਜ਼ਰੂਰੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ:** ਮੈਂ ਤੁਹਾਨੂੰ ਰੂਲ ਪੜ੍ਹ ਕੇ ਸੁਣਾ ਚੁੱਕਾ ਹਾਂ ਕਿ ਰੂਲ 58(1)(b) ਦੇ ਰੂਲ ਦੇ ਤਹਿਤ ਅਸੀਂ ਨੋਟਿਸ ਦਿੱਤਾ ਹੈ।

**Mr. Speaker:** Mr. Channi that I have rejected.

**ਸਰਦਾਰ ਚਰਨਜੀਤ ਸਿੰਘ ਚੰਨੀ:** ਸਰਕਾਰ ਨੂੰ ਕੋਈ ਰਾਈਟ ਨਹੀਂ ਕਿ ਉਹ ਆਪਣੀ ਚਲਾਵੇ। (ਵਿਘਨ)

**ਮਾਨਯੋਗ ਸਪੀਕਰ:** ਨਹੀਂ ਜੀ, I have rejected it. ਇੱਕ ਘੰਟਾ ਪਹਿਲਾਂ ਦੇਣਾ ਸੀ, ਤੁਸੀਂ ਕੋਈ ਪ੍ਰੈਕਟਿਸ ਵੀ ਮੰਨਦੇ ਹੋ ਕਿ ਨਹੀਂ? ਮੈਂ ਰਿਜੈਕਟ ਕਰ ਸਕਦਾ ਹਾਂ। (ਵਿਘਨ )(ਸ਼ੋਰ) ਨਹੀਂ ਜੀ, ਇਹ ਕੋਈ ਧੱਕਾ ਨਹੀਂ ਹੈ। (ਵਿਘਨ)

---

** Expunged as ordered by the Chair.

**ਸਰਦਾਰ ਚਰਨਜੀਤ ਸਿੰਘ ਚੰਨੀ:** ** **

**Mr. Speaker:** No. Mr. Channi, you are insulting the Chair. I will take action against you. (Interruption) ਜੋ ਇਹ ਕਹਿ ਰਹੇ ਹਨ, ਇਹ ਕੱਟ ਦਿਓ, ਐਕਸਪੰਜ ਕਰ ਦਿਓ। (ਵਿਘਨ)

(ਇਸ ਸਮੇਂ ਸਦਨ ਵਿੱਚ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਹਾਂ ਜੀ, ਨੈਕਸਟ ਅਜੀਤ ਇੰਦਰ ਸਿੰਘ ਮੋਫਰ ਜੀ। ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ....

**Mr. Speaker:** Nothing is going to be recorded. (Interruptions) No, ਜਦੋਂ ਇਸ ਦਾ ਟੈਕਨੀਕਲ ਗਰਾਊਂਡ ਹੀ ਕੋਈ ਨਹੀਂ ਬਣਦਾ ਤਾਂ ਹੀ ਰਿਜੈਕਟ ਕੀਤਾ ਹੈ। ਉਸ ਉਤੇ according to practice, according to Parliament, according to rules ਬਣਦਾ ਹੀ ਨਹੀਂ ਤਾਂ ਮੈਂ ਕੀ ਕਰਾਂ? ਇੱਕ ਘੰਟਾ ਪਹਿਲਾਂ ਤੁਸੀਂ ਨੋਟਿਸ ਦੇਣਾ ਹੈ। (ਵਿਘਨ) ਮੈਂ ਕਿਹਾ ਜੀ ਮੈਂ ਹਮੇਸ਼ਾ ਪੜ੍ਹਿਆ ਹੈ, ਮੈਂ ਬਿਨਾਂ ਪੜ੍ਹੇ ਕਦੇ ਕਹਿੰਦਾ ਹੀ ਨਹੀਂ। ਇੱਕ ਘੰਟਾ ਪਹਿਲਾਂ ਨੋਟਿਸ ਦੇਣਾ ਹੁੰਦਾ ਹੈ (ਵਿਘਨ) ਤੁਸੀਂ ਗੱਲ ਸਮਝੋ। ਹਾਂ ਜੀ, ਵਲਟੋਹਾ ਸਾਹਿਬ, ਤੁਸੀਂ ਬੋਲ ਲਓ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਾਡੇ ਕਾਂਗਰਸ ਵਾਲੇ ਵੀਰ ਰੋਜ਼ ਹੀ ਵਿਰੋਧੀ ਧਿਰ ਦੇ ਆਗੂ ਦਾ ਜਲੂਸ ਕੱਢਦੇ ਹਨ। ਜੇ ਉਸ ਤੇ ਇਤਬਾਰ ਹੀ ਨਹੀਂ ਤਾਂ ਅੱਜ ਹੀ ਕਹਿ ਦੇਣ ਕਿ ਸਾਡਾ ਚੰਨੀ ਆਗੂ ਨਹੀਂ, ਰੋਜ਼ ਉਸ ਦਾ ਕਿਉਂ ਜਲੂਸ ਕੱਢਦੇ ਹਨ। ਮੈਂ ਬੇਨਤੀ ਕਰਾਂਗਾ ਕਿ ਜੇ ਕਾਂਗਰਸ ਨੂੰ ਬਚਾਉਣਾ ਚਾਹੁੰਦੇ ਹੋ.......

**ਮਾਨਯੋਗ ਸਪੀਕਰ:** ਇਹ ਪੰਜਾਬ ਦੀ ਹਿਸਟਰੀ ਵਿੱਚ ਹੀ ਨਹੀਂ ਹੈ। ਦੇਖੋ ਪਹਿਲੀ ਗੱਲ ਕਿ ਪੰਜਾਬ ਦੀ ਹਿਸਟਰੀ ਵਿੱਚ ਹੀ ਨਹੀਂ ਹੈ ਕਿ ਲਾਸਟ ਮੂਮੈਂਟ ਤੇ ਆ ਕੇ ਤੁਸੀਂ ਨੋ ਕਾਨਫੀਡੈਂਸ ਮੋਸ਼ਨ ਦੇ ਦਿਓ। ਇਹ ਕਿਤੇ ਪ੍ਰੈਕਟਿਸ ਵਿੱਚ

** Not recorded/Expunged as ordered by the Chair.

ਹੈ ਕਿ ਤੁਸੀਂ ਲਾਸਟ ਮੂਮੈਂਟ ਉਤੇ ਆ ਕੇ ਮੋਸ਼ਨ ਦੇ ਦਿਓ? ਜਦੋਂ ਲਾਸਟ ਡੇਅ ਹੋਵੇ ਅਤੇ ਲਾਸਟ ਮੂਮੈਂਟ ਹੋਵੇ... (ਵਿਘਨ)(ਸ਼ੋਰ) I have disallowed. (ਵਿਘਨ)(ਸ਼ੋਰ)

(ਇਸ ਸਮੇਂ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿਚ ਆ ਗਏ ਅਤੇ ਨੋ-ਕਾਨਫੀਡੈਂਸ ਮੋਸ਼ਨ ਨੂੰ ਅਲਾਓ ਕਰਨ ਬਾਰੇ ਕਹਿਣ ਲੱਗੇ।)

**Mr. Speaker:** No, No. ਮੈਨੂੰ ਉਨ੍ਹਾਂ ਵੱਲੋਂ ਨਹੀਂ। ਮੈਂ ਤਾਂ ਉਹ ਕੀਤਾ ਹੈ ਜੋ ਰੂਲਜ਼ ਕਹਿੰਦੇ ਹਨ ਅਤੇ ਜੋ ਪ੍ਰੈਕਟਿਸ ਕਹਿੰਦੀ ਹੈ।(ਵਿਘਨ)(ਸ਼ੋਰ) ਮੈਂ ਪੜ੍ਹ ਕੇ ਹੀ ਕਹਿ ਰਿਹਾ ਹਾਂ। ਮੈਂ ਪੜ੍ਹ ਲਿਆ ਹੈ। (ਵਿਘਨ)(ਸ਼ੋਰ) ਇਹ ਕਦੇ ਵੀ ਨਹੀਂ ਹੋਇਆ ਕਿ ਕਿਸੇ ਵੇਲੇ ਹੀ ਨੋਟਿਸ ਦੇ ਦਿਉ ਅਤੇ ਲਾਸਟ ਡੇਅ ਤੇ ਦਿਉ। I have rejected it. (..ਸ਼ੋਰ..ਵਿਘਨ.)

**ਸ਼੍ਰੀ ਸੁਨੀਲ ਜਾਖੜ:** **

(ਇਸ ਸਮੇਂ ਵੀ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸਨ ਅਤੇ ਨੋ-ਕਾਨਫੀਡੈਂਸ ਮੋਸ਼ਨ ਨੂੰ ਅਲਾਓ ਕਰਨ ਬਾਰੇ ਕਹਿ ਰਹੇ ਸਨ।)

**ਮਾਨਯੋਗ ਸਪੀਕਰ :** ਮੈਂ ਪੜ੍ਹੇ ਬਗੈਰ ਕਦੇ ਵੀ ਰੂਲਿੰਗ ਦਿੰਦਾ ਹੀ ਨਹੀਂ। (..ਸ਼ੋਰ..ਵਿਘਨ.) Nothing should be recorded.

(ਇਸ ਸਮੇਂ ਮਾਲ ਤੇ ਮੁੜ ਵਸੇਬਾ ਮੰਤਰੀ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਲਾਸਟ ਡੇਅ ਤੇ ਕਦੀ ਹੁੰਦਾ ਹੀ ਨਹੀਂ, ਲਾਸਟ ਮੂਮੈਂਟ ਤੇ ਕਦੇ ਨਹੀਂ ਹੁੰਦਾ। ਮੈਂ ਪੜ੍ਹ ਲਿਆ ਹੈ ਅਤੇ ਵੇਖ ਲਿਆ ਹੈ। (..ਸ਼ੋਰ..ਵਿਘਨ.) ਵੀਰ ਜੀ, ਮੈਂ ਪੜ੍ਹੇ ਬਗੈਰ ਕੋਈ ਵੀ ਰੂਲਿੰਗ ਨਹੀਂ ਦਿੰਦਾ। (..ਸ਼ੋਰ..ਵਿਘਨ.) ਮੈਂ ਕੌਲ ਐਂਡ ਸ਼ਕਧਰ ਨੂੰ ਵੀ ਪੜ੍ਹਿਆ ਹੈ ਅਤੇ ਰੂਲਜ਼ ਆਫ ਪ੍ਰੋਸੀਜਰ ਨੂੰ ਵੀ ਪੜ੍ਹਿਆ ਹੈ। (..ਸ਼ੋਰ..ਵਿਘਨ.)

-----

** Not recorded as ordered by the Chair.

## CALLING ATTENTION NOTICES UNDER RULE 66

**ਮਾਨਯੋਗ ਸਪੀਕਰ:** ਹਾਂ ਜੀ, ਅਗਲੀ ਆਈਟਮ, ਧਿਆਨ ਦਿਵਾਊ ਮਤਾ। ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ, ਸਰਦਾਰ ਜਗਮੋਹਨ ਸਿੰਘ ਕੰਗ।

### ਕ੍ਰਮ ਨੰ : 27

(ਇਸ ਸਮੇਂ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਮੈਂਬਰ ਇੰਡੀਅਨ ਨੈਸ਼ਨਲ ਕਾਂਗਰਸ ਆਪਣੀ ਪਾਰਟੀ ਦੇ ਮੈਂਬਰਾਂ ਨਾਲ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸਨ ਅਤੇ ਉਨ੍ਹਾਂ ਵੱਲੋਂ ਆਪਣੀ ਕਾਲ ਅਟੈਂਸ਼ਨ ਪੇਸ਼ ਨਹੀਂ ਕੀਤੀ ਗਈ। )

### ਕ੍ਰਮ ਨੰ : 28

(ਇਸ ਸਮੇਂ ਸਰਦਾਰ ਜਗਮੋਹਨ ਸਿੰਘ ਕੰਗ, ਮੈਂਬਰ ਇੰਡੀਅਨ ਨੈਸ਼ਨਲ ਕਾਂਗਰਸ ਆਪਣੀ ਪਾਰਟੀ ਦੇ ਮੈਂਬਰਾਂ ਨਾਲ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸਨ ਅਤੇ ਉਨ੍ਹਾਂ ਵੱਲੋਂ ਵੀ ਆਪਣੀ ਕਾਲ ਅਟੈਂਸ਼ਨ ਪੇਸ਼ ਨਹੀਂ ਕੀਤੀ ਗਈ। )

----

## NO CONFIDENCE MOTION *(Resumption)*

**Mr. Speaker:** Nothing should be recorded. ਮੇਰੀ ਇਕ ਬੇਨਤੀ ਸੁਣ ਲਵੋ। ਮੈਂ ਪੜ੍ਹ ਕੇ ਜੋ ਕਿਹਾ ਹੈ। ਜੇ ਕਹੋ ਤਾਂ ਮੈਂ ਪ੍ਰੈਕਟਿਸ ਵੀ ..... ਮੈਂ ਜੋ ਵੀ ਕਹਿੰਦਾ ਹਾਂ, ਉਹ ਪੜ੍ਹ ਕੇ ਕਹਿੰਦਾ ਹਾਂ। (ਵਿਘਨ)(ਸ਼ੋਰ) I have rejected it. (ਵਿਘਨ)(ਸ਼ੋਰ) ਜੇਕਰ ਸਹੀ ਹੁੰਦਾ ਤਾਂ ਮੈਂ ਜ਼ਰੂਰ ਅਲਾਓ ਕਰਦਾ। ਮੈਂ ਤਾਂ ਕਹਿੰਦਾ ਹਾਂ ਕਿ ਤੁਸੀਂ ਹਾਊਸ ਚੱਲਣ ਦਿਉ।(..ਸ਼ੋਰ..ਵਿਘਨ.) ਇਕ ਮਿੰਟ ਜਾਖੜ ਜੀ, ਤੁਸੀਂ ਮੈਨੂੰ ਦੱਸੋ ਕਿ ਲਾਸਟ ਡੇਅ ਹੋਵੇ, ਸਦਨ ਨੇ ਸਾਈਨੇ-ਡਾਈ ਐਡਜਰਨ ਹੋਣਾ ਹੋਵੇ ਅਤੇ ਤੁਸੀਂ 10 ਮਿੰਟ ਪਹਿਲਾਂ ਆ ਜਾਓ ਕਿ ਅਸੀਂ ਨੋ ਕਾਂਫੀਡੈਂਸ ਮੋਸ਼ਨ ਲਿਆਉਣਾ ਹੈ। (ਵਿਘਨ )(ਸ਼ੋਰ) Should I accept it? ਇਨ੍ਹਾਂ ਨੇ 9.44 ਮਿੰਟ ਤੇ ਦਿੱਤਾ ਹੈ। (..ਸ਼ੋਰ..ਵਿਘਨ)

(ਇਸ ਸਮੇਂ ਵੀ ਸਦਨ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਸਨ ਅਤੇ ਨੋ-ਕਾਂਫੀਡੈਂਸ ਮੋਸ਼ਨ ਨੂੰ ਅਲਾਓ ਕਰਨ ਬਾਰੇ ਕਹਿ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

** Not recorded as ordered by the Chair.

**ਮਾਨਯੋਗ ਸਪੀਕਰ :** ਨਹੀਂ, ਨਹੀਂ ਆਫਟਰ ਆਲ ਕੋਈ ਰੂਲਜ਼ ਜਾਂ ਪ੍ਰੋਸੀਜਰ ਹੈ, ਕੋਈ ਪ੍ਰੈਕਟਿਸ ਹੈ। ਆਪਣੀਆਂ ਹੋਰ ਪਾਰਲੀਮੈਂਟ ਦੇ ਡੈਮੋਕਰੇਟਿਕ ਸਿਸਟਮ ਦੀਆਂ ਕੁਝ ਪ੍ਰੈਕਟਿਸਿਜ਼ ਹੁੰਦੀਆਂ ਹਨ (..ਸ਼ੋਰ..ਵਿਘਨ.) I will have to follow the practices. (..ਸ਼ੋਰ..ਵਿਘਨ.) ਇਹ 10 ਮਿੰਟ ਪਹਿਲਾਂ ਨਹੀਂ, ਇਕ ਘੰਟਾ ਪਹਿਲਾਂ ਦੇਣਾ ਹੁੰਦਾ ਹੈ। ਆਪਣਾ ਸੈਸ਼ਨ 10.00 ਵਜੇ ਸ਼ੁਰੂ ਹੁੰਦਾ ਹੈ ਅਤੇ ਇਕ ਘੰਟਾ ਪਹਿਲਾਂ ਭਾਵ 9.00 ਵਜੇ ਤੱਕ ਦੇਣਾ ਚਾਹੀਦਾ ਸੀ। (..ਸ਼ੋਰ..ਵਿਘਨ.) Please go to your seats. ਮੈਂ ਸਾਰੀ ਪ੍ਰੈਕਟਿਸ ਦੇਖ ਕੇ ਜੋ ਆਪਣੀ ਅਸੰਬਲੀ ਦੀ ਪ੍ਰੈਕਟਿਸ ਹੈ, ਜੋ ਪਾਰਲੀਮੈਂਟ ਦੀ ਪ੍ਰੈਕਟਿਸ ਹੈ, ਉਸ ਮੁਤਾਬਿਕ ਹੀ ਰੂਲਿੰਗ ਦਿੱਤੀ ਹੈ, ਕੋਈ ਗਲਤ ਨਹੀਂ ਦਿੱਤੀ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ:** ਮੈਨੂੰ ਸੌ ਵਾਰੀ ਕਹਿ ਲਓ । ਉਹ ਗੱਲ ਨਹੀਂ । ਤੁਸੀਂ ਖੁਸ਼ ਰਹੋ । ਮੈਂ ਬਹੁਤ ਮਾੜਾ ਹਾਂ । ਮੈਨੂੰ ਇਸ ਗੱਲ ਤੇ ਕੁਝ ਨਹੀਂ । ਮੈਂ ਕਿਸੇ ਤੋਂ ਸਰਟੀਫਿਕੇਟ ਨਹੀਂ ਲੈਣਾ । (ਵਿਘਨ) (ਸ਼ੋਰ) Please go to your seats. ਮੈਂ ਕਿਹਾ ਹੈ ਕਿ ਮੈਂ ਤੁਹਾਡੇ ਕੋਲੋਂ ਕੋਈ ਸਰਟੀਫਿਕੇਟ ਤਾਂ ਲੈਣਾ ਨਹੀਂ । (ਵਿਘਨ) (ਸ਼ੋਰ) Please go to your seats.

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

**Mr. Speaker:** Nothing should be recorded. ਜੋ ਕੁਝ ਲਫਜ਼ ਵੀ ਮੇਰੇ ਪੁੱਛੇ ਬਗੈਰ ਕਿਹਾ ਗਿਆ ਹੈ, ਜੋ ਵੀ ਨਾਅਰੇ ਲਗਾਏ ਗਏ ਹਨ, ਇਹ ਸਾਰੇ ਐਕਸਪੰਜ ਕਰ ਦਿੱਤੇ ਜਾਣ । ਅਗਲੀ ਆਈਟਮ। ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼-ਪੱਤਰ ।

-----

** Not recorded/Expunged as ordered by the Chair.

## PAPERS LAID ON THE TABLE OF THE HOUSE

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਹੇਠ ਲਿਖੇ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. (i) ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਆਰਡੀਨੈਂਸ, 2015 (2015 ਦਾ ਪੰਜਾਬ ਆਰਡੀਨੈਂਸ ਨੰ. 5); ਅਤੇ

   (ii) ਪੰਜਾਬ ਵਪਾਰ, ਵਣਜ ਅਤੇ ਉਦਯੋਗਾਂ ਦਾ ਵਿਕਾਸ (ਵੈਧਤਾ) ਆਰਡੀਨੈਂਸ, 2015 (2015 ਦਾ ਪੰਜਾਬ ਆਰਡੀਨੈਂਸ ਨੰ. 9);

   ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213 (2) (ੳ) ਅਧੀਨ ਲੋੜੀਂਦਾ ਹੈ ।

2. ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੀ ਸਾਲਾਨਾ ਰਿਪੋਰਟ ਅਤੇ ਇਸ ਦੇ ਅਲੋਚਨਾਤਮਕ ਨੋਟ ਅਤੇ ਵਿਸ਼ੇਸ਼ਤਾਵਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 39 (3) ਅਧੀਨ ਲੋੜੀਂਦਾ ਹੈ ।

   (ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਮਾਰ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ ।)

**ਮਾਨਯੋਗ ਸਪੀਕਰ :** ਮੈਂ ਜੋ ਕੀਤਾ ਹੈ, ਉਹ according to rules ਕੀਤਾ ਹੈ, ਅਕਾਰਡਿੰਗ ਟੂ ਪ੍ਰੈਕਟਿਸ ਕੀਤਾ ਹੈ । ਜੇ ਤੁਸੀਂ ਕਹੋ ਤਾਂ ਮੈਂ ਤੁਹਾਨੂੰ ਕਿਤਾਬ ਵੱਖਰੇ ਤੌਰ ਤੇ ਪੜ੍ਹਾ ਦਿੰਦਾ ਹਾਂ । ਜੇ ਕਹੋ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ । ਜੇ ਕਹੋ ਤਾਂ ਮੇਰੇ ਚੈਂਬਰ ਵਿੱਚ ਆ ਜਾਓ । ਮੈਂ ਉਥੇ ਤੁਹਾਨੂੰ ਪੜ੍ਹਾ ਦਿਆਂਗਾ, ਦੱਸ ਦਿਆਂਗਾ ।

-----

## MOTION UNDER RULE 16

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

---

** Not recorded as ordered by the Chair.

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

***ਪ੍ਰਸਤਾਵ ਪ੍ਰਵਾਨ ਹੋਇਆ।***

----

## WALK OUT

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਅਵਿਸ਼ਵਾਸ ਪ੍ਰਸਤਾਵ ਪ੍ਰਵਾਨ ਨਾ ਕੀਤੇ ਜਾਣ ਕਰਕੇ ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ ।)

**Mr. Speaker :** Nothing should be recorded.

-----

## MOTION REGARDING CONSTITUTION OF ELECTED COMMITTEES FOR THE YEAR 2016-17

**ਮਾਨਯੋਗ ਸਪੀਕਰ :** ਸਾਲ 2016-17 ਲਈ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ ।

ਹੁਣ ਸੰਸਦੀ ਮਾਮਲੇ ਮੰਤਰੀ ਸਾਲ 2016-17 ਲਈ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ ਪ੍ਰਸਤਾਵ ਕਰਨਗੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿਉਂਜੋ ਸਾਲ 2016-17 ਲਈ–

1. ਲੋਕ ਲੇਖਾ ਕਮੇਟੀ;

** Not recorded as ordered by the Chair.

[ ਸੰਸਦੀ ਮਾਮਲੇ ਮੰਤਰੀ ]

2. ਅਨੁਮਾਨ ਕਮੇਟੀ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਲਈ ਚੋਣਾਂ 31 ਮਾਰਚ, 2016 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ /ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2016-17 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿਉਂਜੋ ਸਾਲ 2016-17 ਲਈ-

1. ਲੋਕ ਲੇਖਾ ਕਮੇਟੀ;

2. ਅਨੁਮਾਨ ਕਮੇਟੀ;

3. ਸਰਕਾਰੀ ਕਾਰੋਬਾਰ ਕਮੇਟੀ; ਅਤੇ

4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਲਈ ਚੋਣਾਂ 31 ਮਾਰਚ, 2016 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ

ਵਿਚ ਵੱਖ-ਵੱਖ ਪਾਰਟੀਆਂ /ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2016-17 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿਉਂਜੋ ਸਾਲ 2016-17 ਲਈ-

1. ਲੋਕ ਲੇਖਾ ਕਮੇਟੀ;
2. ਅਨੁਮਾਨ ਕਮੇਟੀ;
3. ਸਰਕਾਰੀ ਕਾਰੋਬਾਰ ਕਮੇਟੀ; ਅਤੇ
4. ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਲਈ ਚੋਣਾਂ 31 ਮਾਰਚ, 2016 ਤੋਂ ਪਹਿਲਾਂ ਕੀਤੀਆਂ ਜਾਣੀਆਂ ਬਣਦੀਆਂ ਹਨ; ਅਤੇ

ਕਿਉਂਜੋ ਸਦਨ ਕੋਲ ਬਾਕੀ ਰਹਿੰਦਾ ਸਮਾਂ ਬਹੁਤ ਘੱਟ ਹੈ ਅਤੇ ਸਾਧਾਰਨ ਰੂਪ ਵਿਚ ਇਨ੍ਹਾਂ ਕਮੇਟੀਆਂ ਲਈ ਚੋਣ ਕਰਵਾਉਣਾ ਸੰਭਵ ਨਹੀਂ ਹੈ;

ਇਸ ਲਈ, ਹੁਣ ਇਹ ਸਦਨ ਸਪੀਕਰ, ਪੰਜਾਬ ਵਿਧਾਨ ਸਭਾ ਨੂੰ ਸਦਨ ਵਿਚ ਵੱਖ-ਵੱਖ ਪਾਰਟੀਆਂ /ਗਰੁੱਪਾਂ ਦੀ ਅਨੁਪਾਤੀ ਸੰਖਿਆ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਵਰਣਿਤ ਸਾਲ ਲਈ ਉਪਰੋਕਤ ਕਮੇਟੀਆਂ ਦੇ ਮੈਂਬਰ ਨਾਮਜ਼ਦ ਕਰਨ ਦਾ ਅਧਿਕਾਰ ਦਿੰਦਾ ਹੈ;

ਇਹ ਸਦਨ, ਹੋਰ ਇਹ ਵੀ ਮਤਾ ਪਕਾਉਂਦਾ ਹੈ ਕਿ ਉਪਰੋਕਤ ਮੰਤਵ ਲਈ ਸਾਲ 2016-17 ਲਈ ਉਕਤ ਕਮੇਟੀਆਂ ਦੀਆਂ ਚੋਣਾਂ ਸਬੰਧੀ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ ਜੋ ਉਕਤ ਮਤੇ ਨਾਲ ਮੇਲ ਨਾ ਖਾਂਦੇ ਹੋਣ ਜਾਂ ਉਸਦੇ ਉਲਟ ਹੋਣ, ਮੁਅੱਤਲ ਰਹਿਣਗੇ ।

*ਪ੍ਰਸਤਾਵ ਪ੍ਰਵਾਨ ਹੋਇਆ।*

-----

## PERSONAL EXPLANATION BY SARDAR SARWAN SINGH PHILLAUR

**ਮਾਨਯੋਗ ਸਪੀਕਰ :** ਸਰਦਾਰ ਸਰਵਨ ਸਿੰਘ ਜੀ ਫਿਲੌਰ, ਐਮ.ਐਲ. ਏ. ਸਾਹਿਬ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁੰਦੇ ਹਨ। He is allowed.

**ਸਰਦਾਰ ਸਰਵਨ ਸਿੰਘ ਫਿਲੌਰ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਮੈਨੂੰ ਇੱਕ ਅਜਿਹੇ ਗੰਭੀਰ ਮੁੱਦੇ ਤੇ ਬਿਆਨ ਰਾਹੀਂ ਸਪੱਸ਼ਟੀਕਰਨ ਦੇਣ ਦਾ ਮੌਕਾ ਦਿੱਤਾ ਹੈ ਜੋ ਪੰਜਾਬ ਦੇ ਭਵਿੱਖ ਨਾਲ ਜੁੜਿਆ ਹੋਇਆ ਹੈ। ਇਹ ਮੁੱਦਾ ਡਰੱਗਜ਼ ਦਾ ਹੈ। ਇਸ ਵਿੱਚ ਮੇਰੇ ਲੜਕੇ ਦਾ ਨਾਮ ਵੀ ਘਸੀਟਿਆ ਜਾਂਦਾ ਰਿਹਾ ਹੈ ਅਤੇ ਮੇਰੀ ਵੀ ਚਰਚਾ ਹੁੰਦੀ ਰਹੀ ਹੈ ਪਰ ਮੈਂ ਅੱਜ ਤੱਕ ਕਿਸੇ ਵੀ ਫੋਰਮ ਤੇ ਕੋਈ ਬਿਆਨ ਨਹੀਂ ਦਿੱਤਾ ਕਿਉਂਕਿ ਇਨਵੈਸਟੀਗੇਸ਼ਨ ਚੱਲ ਰਹੀ ਸੀ। ਹੁਣ ਈ.ਡੀ. ਨੇ ਇਨਵੈਸਟੀਗੇਸ਼ਨ ਕਰਕੇ, ਜੋ ਦੋਸ਼ੀ ਪਾਏ ਗਏ ਸਨ, ਉਨ੍ਹਾਂ ਦੀ ਚਾਰਜਸ਼ੀਟ ਮਾਨਯੋਗ ਕੋਰਟ ਵਿੱਚ ਪੇਸ਼ ਕਰ ਦਿੱਤੀ ਹੈ। ਸਪੀਕਰ ਸਾਹਿਬ, ਸਾਲ 2014-15 ਵਿੱਚ ਡਰੱਗਜ਼ ਦਾ ਮੁੱਦਾ ਪੰਜਾਬ ਵਿੱਚ, ਪੰਜਾਬ ਦੀ ਅਸੈਂਬਲੀ ਅਤੇ ਬਾਹਰ ਮੀਡੀਆ ਵਿੱਚ ਬੜਾ ਛਾਇਆ ਰਿਹਾ ਹੈ। ਸਭ ਤੋਂ ਪਹਿਲਾਂ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਨਸ਼ੇ ਦੀ ਬਿਮਾਰੀ ਤੋਂ ਵੱਧ ਕੇ ਹੋਰ ਕੋਈ ਭਿਆਨਕ ਤੇ ਖਤਰਨਾਕ ਬਿਮਾਰੀ ਨਹੀਂ ਹੈ। ਜੇ ਕਿਸੇ ਕੌਮ ਨੂੰ ਤਬਾਹ ਕਰਨਾ ਹੋਵੇ ਤਾਂ ਉਸ ਦੀ ਜਵਾਨੀ ਨੂੰ ਨਸ਼ਿਆਂ ਵਿੱਚ ਲਗਾ ਦਿਓ। ਜਿਹੜਾ ਵਿਅਕਤੀ ਨਸ਼ਿਆਂ ਨੂੰ ਉਤਸ਼ਾਹਿਤ ਕਰਦਾ ਹੈ ਜਾਂ ਉਸ ਦੀ ਸਰਪ੍ਰਸਤੀ ਕਰਦਾ ਹੈ, ਉਸ ਤੋਂ ਵੱਡਾ ਦੇਸ਼ ਤੇ ਕੌਮ ਦਾ ਹੋਰ ਕੋਈ ਦੁਸ਼ਮਣ ਹੋ ਨਹੀਂ ਸਕਦਾ। ਨੌਜਵਾਨ ਸਾਡੇ ਦੇਸ਼ ਦਾ ਭਵਿੱਖ ਤੇ ਸਰਮਾਇਆ ਹਨ ਅਤੇ ਜੇ ਸਾਡਾ ਭਵਿੱਖ ਹੀ ਖਤਮ ਹੋ ਗਿਆ ਤਾਂ ਸਾਡਾ ਸੂਬਾ ਤੇ ਦੇਸ਼ ਵੀ ਖਤਮ ਹੋ ਜਾਵੇਗਾ। ਇਸ ਲਈ ਸਾਡੇ ਭਵਿੱਖ ਨੂੰ ਬਚਾਉਣ ਲਈ ਸਾਡੀ ਸਭ ਦੀ ਜ਼ਿੰਮੇਵਾਰੀ ਬਣਦੀ ਹੈ ਪਰ ਇਸ ਮੁੱਦੇ ਦਾ ਰਾਜਸੀਕਰਨ ਨਹੀਂ ਹੋਣਾ ਚਾਹੀਦਾ। ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਪੰਜਾਬ ਵਿੱਚ ਨਸ਼ੇ ਦੇ ਮੁੱਦੇ ਨੂੰ ਲੈ ਕੇ ਇਸ ਦਾ ਰਾਜਸੀਕਰਨ ਜ਼ਿਆਦਾ ਹੋਇਆ ਹੈ। ਮਿਸਾਲ ਵਜੋਂ ਕਾਂਗਰਸ ਦੇ ਕੌਮੀ ਪ੍ਰਧਾਨ ਵੱਲੋਂ ਬਿਆਨ ਜਾਰੀ ਕੀਤਾ ਗਿਆ ਕਿ ਪੰਜਾਬ ਦਾ 70 ਪ੍ਰਤੀਸ਼ਤ ਨੌਜਵਾਨ ਨਸ਼ੇੜੀ ਹੈ। ਇਹ ਇੱਕ ਸੋਚੀ ਸਮਝੀ ਪੰਜਾਬ ਦੀ ਨੌਜਵਾਨ ਪੀੜ੍ਹੀ ਨੂੰ ਬਦਨਾਮ ਕਰਨ ਦੀ ਸਾਜਿਸ਼ ਹੈ। ਇਸ ਤੋਂ ਪਹਿਲਾਂ ਵੀ ਪੰਜਾਬ ਨੂੰ ਬਦਨਾਮ ਕਰਨ ਦੀਆਂ

ਕੋਸ਼ਿਸ਼ਾਂ ਬਹੁਤ ਹੁੰਦੀਆਂ ਰਹੀਆਂ ਹਨ। ਜਦੋਂ ਦੇਸ਼ ਅਜ਼ਾਦ ਹੋਇਆ, ਉਸ ਵੇਲੇ ਪਹਿਲੇ ਗ੍ਰਹਿ ਮੰਤਰੀ ਨੇ ਪੰਜਾਬ ਦੇ ਸਾਰੇ ਡਿਪਟੀ ਕਮਿਸ਼ਨਰਾਂ ਨੂੰ ਪੱਤਰ ਜਾਰੀ ਕੀਤਾ ਸੀ ਕਿ ਪਾਕਿਸਤਾਨ ਤੋਂ ਜਿਹੜੇ ਪੰਜਾਬੀ ਉਜੜ ਕੇ, ਟਰਾਂਸਫਰ ਹੋ ਕੇ ਭਾਰਤ ਆ ਰਹੇ ਹਨ, ਉਹ ਸਾਰੇ ਕ੍ਰਿਮੀਨਲ ਹਨ। ਇਸੇ ਹੀ ਤਰ੍ਹਾਂ 1980 ਤੋਂ 1992 ਤੱਕ ਸਾਰੇ ਪੰਜਾਬੀ ਸਿੱਖ ਨੌਜਵਾਨਾਂ ਨੂੰ ਅੱਤਵਾਦੀ ਦਾ ਨਾਮ ਦੇ ਕੇ ਬਦਨਾਮ ਕੀਤਾ ਗਿਆ। ਇਸ ਸਾਜਿਸ਼ ਅਧੀਨ ਹੁਣ ਪੰਜਾਬ ਨੂੰ ਨਸ਼ਿਆਂ ਦੇ ਮੁੱਦੇ ਤੇ ਬਦਨਾਮ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਨਸ਼ਾ ਇਕੱਲੇ ਪੰਜਾਬ ਸੂਬੇ ਵਿੱਚ ਹੀ ਨਹੀਂ ਹੈ ਅਤੇ ਨਾ ਹੀ ਇਹ ਹੁਣ ਪੰਜਾਬ ਵਿੱਚ ਤਾਜ਼ਾ ਸ਼ੁਰੂ ਹੋਇਆ ਹੈ ਸਗੋਂ ਇਹ ਅੰਤਰ-ਰਾਸ਼ਟਰੀ ਸਮੱਸਿਆ ਹੈ। ਇਸ ਅੰਤਰ-ਰਾਸ਼ਟਰੀ ਸਮੱਸਿਆ ਨੂੰ ਵੇਖਦਿਆਂ ਨਸ਼ੇ ਦੇ ਮੁੱਦੇ ਨੂੰ ਪੰਜਾਬ ਸਰਕਾਰ ਨੇ ਬਹੁਤ ਗੰਭੀਰਤਾ ਨਾਲ ਲਿਆ ਹੈ ਜੋ ਕਿ ਸਰਕਾਰ ਦੀ ਜ਼ਿੰਮੇਵਾਰੀ ਵੀ ਬਣਦੀ ਸੀ ਪ੍ਰੰਤੂ ਵਿਰੋਧੀ ਧਿਰ ਵੱਲੋਂ ਅਸੰਬਲੀ ਵਿੱਚ ਇਸ ਮੁੱਦੇ ਤੇ ਵੱਡੀ ਪੱਧਰ ਤੇ ਆਲੋਚਨਾ ਕੀਤੀ ਗਈ ਜੋ ਕਿ ਉਸ ਦਾ ਹੱਕ ਬਣਦਾ ਹੈ ਪਰ ਮੌਜੂਦਾ ਸਰਕਾਰ ਦੇ ਮਾਨਯੋਗ ਉਪ ਮੁੱਖ ਮੰਤਰੀ, ਜਿਨ੍ਹਾਂ ਕੋਲ ਗ੍ਰਹਿ ਵਿਭਾਗ ਵੀ ਹੈ, ਨੇ ਇਸ ਮੁੱਦੇ ਨੂੰ ਇੱਕ ਚੈਲੇਂਜ ਦੇ ਤੌਰ ਤੇ ਲਿਆ। ਇਸ ਉਤੇ ਕਾਫ਼ੀ ਹੱਦ ਤੱਕ ਕਾਬੂ ਵੀ ਪਾ ਲਿਆ ਗਿਆ। ਸਰਕਾਰ ਵੱਲੋਂ ਇਸ ਬਿਮਾਰੀ ਨੂੰ ਰੋਕਣ ਲਈ ਕੀ ਕੀ ਉਪਰਾਲੇ ਕੀਤੇ ਗਏ ਅਤੇ ਇਨ੍ਹਾਂ ਤੇ ਕਿਸ ਤਰ੍ਹਾਂ ਕਾਬੂ ਪਾਇਆ ਗਿਆ, ਇਸ ਸਬੰਧੀ ਮਾਨਯੋਗ ਮੁੱਖ ਮੰਤਰੀ ਜੀ ਅਤੇ ਮਾਨਯੋਗ ਉਪ ਮੁੱਖ ਮੰਤਰੀ ਜੀ ਕਈ ਵਾਰ ਸਪੱਸ਼ਟੀਕਰਨ ਕਰ ਚੁੱਕੇ ਹਨ। ਇਸ ਲਈ ਮੈਂ ਇਸ ਸਬੰਧੀ ਬਹੁਤਾ ਕੁਝ ਨਹੀਂ ਕਹਿਣਾ ਚਾਹੁੰਦਾ। ਪਰ ਸਪੀਕਰ ਸਾਹਿਬ, ਅਫ਼ਸੋਸ ਦੀ ਗੱਲ ਇਹ ਹੈ ਕਿ ਇਸ ਭਿਆਨਕ ਮੁੱਦੇ ਦਾ ਜੋ ਰਾਜਸੀਕਰਨ, ਸਾਜਿਸ਼ੀਕਰਨ ਅਤੇ ਬਲੇਮਿੰਗ ਗੇਮ ਹੋਈ ਹੈ, ਉਸ ਦਾ ਸਭ ਤੋਂ ਵੱਧ ਸ਼ਿਕਾਰ ਮੈਂ ਤੇ ਮੇਰਾ ਪਰਿਵਾਰ ਹੋਇਆ ਹੈ। ਇਸ ਨਜਲੇ ਦੀ ਸਾਰੀ ਗਾਜ ਮੇਰੇ ਤੇ ਡਿੱਗੀ ਹੈ ਕਿਉਂਕਿ ਮੈਨੂੰ ਕੈਬਨਿਟ ਵਿਚੋਂ ਸੀਨੀਅਰ ਪਦ ਤੋਂ ਅਸਤੀਫਾ ਦੇਣਾ ਪਿਆ। ਸਪੀਕਰ ਸਾਹਿਬ, ਮੈਂ ਅਸਤੀਫਾ ਇਸ ਕਰਕੇ ਦਿੱਤਾ ਸੀ ਕਿ ਇੱਕ ਨਟੋਰੀਅਸ ਡਰੱਗ ਲਾਰਡ, ਜੋ ਕਿ ਇਸ ਵੇਲੇ ਜੇਲ੍ਹ ਵਿੱਚ ਬੰਦ ਹੈ, ਵੱਲੋਂ ਈ.ਡੀ. ਨੂੰ ਸਟੇਟਮੈਂਟ ਦਿੱਤੀ ਸੀ ਕਿ ਜੇਲ੍ਹ ਮੰਤਰੀ ਦਾ ਬੇਟਾ ਨਸ਼ੇ ਦੇ ਗੋਰਖ ਧੰਦੇ ਵਿੱਚ ਸ਼ਾਮਿਲ ਹੈ ਜਦੋਂ ਕਿ ਇਸ ਨਟੋਰੀਅਸ ਡਰੱਗ ਲਾਰਡ ਦਾ ਸਾਡੇ ਨਾਲ ਕੋਈ ਦੂਰ-ਨੇੜੇ ਦਾ ਰਿਸ਼ਤਾ ਤਾਂ ਇੱਕ ਪਾਸੇ ਰਿਹਾ, ਅਸੀਂ ਸੁਪਨੇ ਵਿੱਚ ਵੀ ਕਦੇ ਇਸ ਨੂੰ ਨਹੀਂ ਮਿਲੇ। ਹੈਰਾਨੀ ਵਾਲੀ ਗੱਲ ਇਹ ਹੈ ਕਿ ਕਿਸ ਸਾਜਿਸ਼ ਅਧੀਨ

[ ਸਰਦਾਰ ਸਰਵਨ ਸਿੰਘ ਫਿਲੌਰ ]

ਉਸ ਨੇ ਇਹ ਬਿਆਨ ਈ.ਡੀ. ਨੂੰ ਦਿੱਤਾ, ਕਿਸ ਸਾਜਿਸ਼ ਅਧੀਨ ਕੁਝ ਮੀਡੀਆ ਦੇ ਪੱਤਰਕਾਰਾਂ ਨੇ ਬੇਬੁਨਿਆਦ, ਤੱਥਹੀਣ ਅਤੇ ਮਨਘੜ੍ਹਤ ਖਬਰਾਂ ਛਾਪ ਕੇ ਮੈਨੂੰ ਅਤੇ ਮੇਰੇ ਬੇਟੇ ਨੂੰ ਭੰਡਿਆ ਅਤੇ ਬਦਨਾਮ ਕੀਤਾ। ਜਿਹੜੀਆਂ ਤੱਥਹੀਣ ਤੇ ਬੇਬੁਨਿਆਦ ਖਬਰਾਂ ਵੇਖ ਕੇ ਰੱਬ ਵੀ ਸ਼ਰਮਸਾਰ ਹੋਇਆ ਹੋਵੇਗਾ। ਸਪੀਕਰ ਸਾਹਿਬ, ਰੱਬ ਦਾ ਜ਼ਿਕਰ ਮੈਂ ਤਾਂ ਕੀਤਾ ਹੈ ਕਿਉਂਕਿ ਉਸ ਦਾ ਹੁਕਮ ਅਤੇ ਨਿਯਮ ਕੋਈ ਬਦਲ ਨਹੀਂ ਸਕਦਾ। ਨਿਯਮ ਕੁਝ ਸਰਕਾਰਾਂ ਬਣਾਉਂਦੀਆਂ ਹਨ ਅਤੇ ਸਰਕਾਰਾਂ ਵੱਲੋਂ ਇਹ ਨਿਯਮ ਸਮੇਂ ਸਮੇਂ ਬਦਲੇ ਵੀ ਜਾ ਸਕਦੇ ਹਨ। ਇੱਕ ਕੁਦਰਤ ਦੇ ਨਿਯਮ ਹੁੰਦੇ ਹਨ ਜਿਸ ਨੂੰ ਲਾਅ ਆਫ ਨੇਚਰ ਕਿਹਾ ਜਾਂਦਾ ਹੈ ਉਸ ਵਿੱਚ ਵੀ ਬਦਲਾਓ ਆਉਂਦਾ ਰਹਿੰਦਾ ਹੈ ਪਰ ਉਸ ਵਿੱਚ ਤਬਦੀਲੀ ਹੋ ਸਕਦੀ ਹੈ ਪਰ ਰੱਬ ਦੇ ਨਿਯਮ ਤੇ ਹੁਕਮ ਨੂੰ ਕੋਈ ਵਿਅਕਤੀ ਨਹੀਂ ਬਦਲ ਸਕਦਾ । ਰੱਬ ਦਾ ਨਿਯਮ ਹੈ ਕਿ ਪਹਿਲਾਂ ਮਾਂ ਪੈਦਾ ਹੁੰਦੀ ਹੈ ਤੇ ਫਿਰ ਉਸ ਦੀ ਸੰਤਾਨ ਪੈਦਾ ਹੁੰਦੀ ਹੈ ਪਰ ਸਾਡੇ ਇਸ ਕੇਸ ਦੇ ਘਟਨਾ ਚੱਕਰ ਵਿੱਚ ਮਾਂ ਹਾਲੇ ਪੈਦਾ ਨਹੀਂ ਹੋਈ ਪਰ ਉਸ ਦੇ ਬੱਚੇ ਪਹਿਲਾਂ ਹੀ ਦੋਸ਼ੀਆਂ ਦੇ ਕਟਹਿਰੇ ਵਿੱਚ ਖੜ੍ਹੇ ਕਰ ਦਿੱਤੇ ਗਏ। ਕਿੰਨੇ ਵੱਡੇ ਪ੍ਰਭਾਵਸ਼ਾਲੀ ਸਾਜ਼ਿਸ਼ਕਰਤਾ ਹੋਣਗੇ ਔਰ ਜਿਸ ਨੇ ਰੱਬ ਦੇ ਹੁਕਮ ਨੂੰ ਹੀ ਬਦਲ ਦਿੱਤਾ । ਮੀਡੀਆ ਵਿੱਚ ਕੁਝ ਪੱਤਰਕਾਰਾਂ ਵੱਲੋਂ ਖਬਰਾਂ ਪ੍ਰਕਾਸ਼ਿਤ ਕਰਨ ਕਾਰਨ ਮੈਂ ਇਹ ਗੱਲ ਸਪੱਸ਼ਟ ਕਰਦਾ ਹਾਂ ਕਿ ਈ.ਡੀ. ਵੱਲੋਂ ਮੇਰੇ ਬੇਟੇ ਨੂੰ ਪਹਿਲਾ ਨੋਟਿਸ 10 ਮਾਰਚ, 2014 ਨੂੰ ਪ੍ਰਾਪਤ ਹੋਇਆ ਜਿਸ ਵਿੱਚ ਉਨ੍ਹਾਂ ਨੇ ਮਿਤੀ 26 ਮਾਰਚ, 2014 ਨੂੰ 2007 ਤੋਂ ਲੈ ਕੇ onward ਮੇਰੇ ਪਰਿਵਾਰ ਨਾਲ ਸਬੰਧਤ ਪ੍ਰਾਪਰਟੀ ਦੇ ਕਾਗਜ਼ ਲੈ ਕੇ ਪੇਸ਼ ਹੋਣ ਲਈ ਲਿਖਿਆ ਸੀ। ਪਰੰਤੂ ਇੱਕ ਪੰਜਾਬੀ ਅਖਬਾਰ ਨੇ ਇੱਕ ਮਹੀਨਾ ਪਹਿਲਾਂ ਹੀ ਮਿਤੀ 24 ਫਰਵਰੀ, 2014 ਨੂੰ ਇੱਕ ਮਹੀਨਾ ਪਹਿਲਾਂ, ਇਹ ਖਬਰ ਛਾਪ ਦਿੱਤੀ ਕਿ ਸਰਵਨ ਸਿੰਘ ਫਿਲੌਰ ਦਾ ਪੁੱਤਰ ਦੁਬਈ ਖਿਸਕ ਗਿਆ ਹੈ। 25 ਫਰਵਰੀ, 2014 ਦੀ ਅਖਬਾਰ ਨੇ ਇਹ ਛਾਪ ਦਿੱਤਾ, Summoned in drug case, Minister's son off to Dubai.ਇਸ ਤੋਂ ਇਲਾਵਾ ਇੱਕ ਹੋਰ ਪੰਜਾਬੀ ਅਖਬਾਰ ਨੇ 27 ਫਰਵਰੀ, 2014 ਨੂੰ ਖਬਰ ਲਗਾਈ ਕਿ ਸਿੰਥੈਟਿਕ ਡਰੱਗ ਕੇਸ ਵਿੱਚ ਦਮਨਵੀਰ ਦੀ ਪੇਸ਼ੀ ਭਲਕੇ। ਇੱਕ ਹਿੰਦੀ ਦੀ ਅਖਬਾਰ ਨੇ ਮਿਤੀ 28 ਫਰਵਰੀ, 2014 ਨੂੰ ਲਿਖਿਆ ਕਿ गाबा दमनवीर से पूछताछ–आज नहीं मिले दस्तावेज। ਇਸ ਤੋਂ ਅੱਗੇ ਇੱਕ ਅੰਗਰੇਜ਼ੀ ਅਖਬਾਰ ਨੇ 1 ਮਾਰਚ, 2014 ਨੂੰ ਲਿਖਿਆ ਕਿ Minister's son fails to appear before E.D.

ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਬੜੇ ਵੱਡੇ ਪ੍ਰਭਾਵਸ਼ਾਲੀ ਤੇ ਸਾਜ਼ਿਸ਼ ਕਰਤਾ ਉਹ ਵਿਅਕਤੀ ਹੋਣਗੇ ਜਿਸ ਵਲੋਂ ਮੇਰੇ ਬੇਟੇ ਨੂੰ ਸੰਮਨ ਪ੍ਰਾਪਤ ਹੋਣ ਤੋਂ ਇੱਕ ਮਹੀਨਾ ਪਹਿਲਾਂ ਹੀ ਸਾਜ਼ਿਸ ਤਹਿਤ ਝੂਠੀਆਂ ਤੇ ਤੱਥਹੀਣ ਖਬਰਾਂ ਰਾਹੀਂ ਬਦਨਾਮ ਕਰਕੇ ਸਾਨੂੰ ਸਿਆਸੀ ਈਰਖਾ ਤਹਿਤ ਸਿਆਸੀ ਤੌਰ ਤੇ ਕਮਜ਼ੋਰ ਕਰਨ ਦੀ ਕੋਸ਼ਿਸ਼ ਕੀਤੀ ਗਈ ਅਤੇ ਮੇਰੇ 40 ਸਾਲ ਦੇ ਬੇਦਾਗ ਸਿਆਸੀ ਕੈਰੀਅਰ ਨੂੰ ਤਬਾਹ ਕਰਨ ਦਾ ਯਤਨ ਕੀਤਾ ਗਿਆ। ਸਪੀਕਰ ਸਾਹਿਬ, ਈ.ਡੀ. ਸਾਹਿਬ ਸਾਹਮਣੇ ਤਾਂ ਸਾਨੂੰ ਪਹਿਲੀ ਵਾਰ ਪੇਸ਼ ਹੋਣਾ ਪਿਆ ਪਰੰਤੂ 2002 ਵਿੱਚ ਜਦੋਂ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਬਣੀ ਤਾਂ ਉਸ ਵੇਲੇ ਪੰਜਾਬ ਦੇ ਵਿਜੀਲੈਂਸ ਬਿਊਰੋ ਨੇ ਵੀ ਸਾਡੀ ਬੜੀ ਡੀਪਲੀ, ਥਾਰੋਲੀ ਅਤੇ ਬੜੀ ਸਖਤੀ ਨਾਲ ਪੜਤਾਲ ਕੀਤੀ ਸੀ । ਉਸ ਸਮੇਂ ਮਾਨਯੋਗ ਸਰਦਾਰ ਪਰਕਾਸ਼ ਸਿੰਘ ਬਾਦਲ, ਸਰਦਾਰ ਸੁਖਬੀਰ ਸਿੰਘ ਬਾਦਲ, ਇੱਥੋਂ ਤੱਕ ਬੀਬੀ ਸਵ: ਸੁਰਿੰਦਰ ਕੌਰ ਬਾਦਲ ਜੀ ਨੂੰ ਵੀ ਝੂਠੇ ਕੇਸ ਵਿਚ ਫਸਾਇਆ ਗਿਆ ਸੀ ਤੇ ਹੋਰ ਵੀ ਬਹੁਤ ਸਾਰੇ ਅਕਾਲੀ ਮੰਤਰੀਆਂ ਉਤੇ ਝੂਠੇ ਕੇਸ ਪਾਏ ਗਏ ਸਨ। ਪਰ ਸਾਡੇ ਪਰਿਵਾਰ ਉਪਰ ਉਸ ਵਕਤ ਕੋਈ ਝੂਠਾ ਕੇਸ ਵੀ ਨਹੀਂ ਸੀ ਲੱਭ ਸਕਿਆ ਅਤੇ ਨਾ ਹੀ ਕਿਸੇ ਤਰ੍ਹਾਂ ਦੀ ਕੋਈ unlawfull and illegal property ਪਾਈ ਗਈ ਸੀ । ਹੁਣ ਈ.ਡੀ. ਵੱਲੋਂ ਜਦੋਂ ਤੋਂ ਮੈਂ 1977 ਤੋਂ ਐਮ.ਐਲ.ਏ. ਬਣਦਾ ਆ ਰਿਹਾ ਹਾਂ, ਪ੍ਰਾਪਰਟੀ ਨਾਲ ਸਬੰਧਤ ਸਾਰੇ ਕਾਗਜ਼ਾਤ ਮੰਗਵਾਏ ਗਏ ਤੇ ਉਨ੍ਹਾਂ ਵਲੋਂ ਡੀਪਲੀ, ਥਾਰੋਲੀ ਅਤੇ ਸਖਤੀ ਨਾਲ ਚਾਰ ਪੰਜ ਵਾਰੀ ਬੁਲਾ ਕੇ ਸਾਡੀ ਪੰਜ ਪੰਜ ਘੰਟੇ ਪੁੱਛ-ਪੜਤਾਲ ਕੀਤੀ ਗਈ। ਜਿਸ ਦੀ ਜਾਂਚ-ਪੜਤਾਲ ਉਪਰੰਤ ਪੂਰੀ ਰਿਪੋਰਟ ਵਿਚ ਜੋ ਵਿਅਕਤੀ ਦੋਸ਼ੀ ਪਾਏ ਗਏ ਸਨ, ਉਨ੍ਹਾਂ ਦੀ ਚਾਰਜਸ਼ੀਟ ਈ.ਡੀ. ਵੱਲੋਂ ਫਰਵਰੀ ਦੇ ਆਖਰੀ ਹਫਤੇ, 2016 ਵਿੱਚ ਮੁਕੰਮਲ ਕਰਕੇ ਈ.ਡੀ. ਦੀ ਸਪੈਸ਼ਲ ਕੋਰਟ ਪਟਿਆਲਾ ਵਿਖੇ ਪੇਸ਼ ਕਰ ਦਿੱਤੀ ਗਈ ਹੈ। ਇਸ ਰਿਪੋਰਟ/ਚਾਰਜਸ਼ੀਟ ਵਿੱਚ ਸਾਡੇ ਪਰਿਵਾਰ ਦੇ ਕਿਸੇ ਵੀ ਮੈਂਬਰ ਦਾ ਨਾਂ ਨਹੀਂ ਹੈ।

ਮਾਨਯੋਗ ਸਪੀਕਰ ਸਾਹਿਬ, ਮੈਨੂੰ ਜਿਥੇ ਕਾਨੂੰਨ ਤੇ ਪੂਰਾ ਯਕੀਨ ਸੀ, ਉਥੇ ਮੈਨੂੰ ਪਰਮਾਤਮਾ ਤੇ ਸਭ ਤੋਂ ਵੱਧ ਭਰੋਸਾ ਸੀ ਇਸ ਲਈ ਜਿਥੇ ਮੈਂ ਪਰਮਾਤਮਾ ਦਾ ਧੰਨਵਾਦ ਕਰਦਾ ਹਾਂ ਉਥੇ ਮੈਂ ਆਪਣੇ ਸ਼ੁਭਚਿੰਤਕਾਂ ਅਤੇ ਅਵਾਮ ਦਾ ਵੀ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਦੇ ਅਸ਼ੀਰਵਾਦ ਅਤੇ ਦੁਆਵਾਂ ਸਦਕਾ ਮੈਂ ਇਸ ਅਗਨੀ ਪ੍ਰੀਖਿਆ ਵਿਚੋਂ ਸੁਰਖੁਰੂ ਹੋ ਕੇ ਬਾਹਰ ਨਿਕਲ ਸਕਿਆ ਹਾਂ। ਮੈਂ

[ ਸਰਦਾਰ ਸਰਵਨ ਸਿੰਘ ਫਿਲੌਰ ]

ਪੰਜਾਬ ਦੀ ਸਮੁੱਚੀ ਵਿਰੋਧੀ ਧਿਰ ਦਾ ਵੀ ਧੰਨਵਾਦ ਕਰਦਾ ਹਾਂ ਕਿਉਂਕਿ ਵਿਰੋਧੀਆਂ ਦਾ ਹੱਕ ਹੁੰਦਾ ਹੈ ਕਿ ਵਿਰੋਧੀਆਂ ਦਾ ਕੰਸਟ੍ਰਕਟਿਵ ਕ੍ਰਿਟੀਸਿਜ਼ਮ ਕਰਨਾ ਪਰ ਪੰਜਾਬ ਦੀ ਸਮੁੱਚੀ ਵਿਰੋਧੀ ਧਿਰ ਨੇ ਸਾਡਾ ਨਿੱਜੀ ਤੌਰ ਤੇ ਕੋਈ ਅਜਿਹਾ ਕ੍ਰਿਟੀਸਿਜ਼ਮ ਨਹੀਂ ਕੀਤਾ।

ਮਾਨਯੋਗ ਸਪੀਕਰ ਸਾਹਿਬ, ਮੈਂ ਲੀਡਰ ਆਫ ਦਿ ਹਾਊਸ, ਮਾਨਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਪਾਰਟੀ ਦੇ ਪ੍ਰਧਾਨ ਤੇ ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਤੋਂ ਖਿਮਾ ਜਾਚਨਾ ਕਰਦਾ ਹਾਂ ਕਿਉਂਕਿ ਮੇਰੇ ਪਰਿਵਾਰ ਦੇ ਮੈਂਬਰ ਕਰਕੇ ਸਰਕਾਰ ਅਤੇ ਪਾਰਟੀ ਦਾ ਅਕਸ ਖਰਾਬ ਹੋਇਆ ਹੈ। ਸਪੀਕਰ ਸਾਹਿਬ, ਪਾਰਟੀ ਮੇਰੀ ਮਾਂ ਹੈ ਅਤੇ ਸਰਕਾਰ ਲੋਕਾਂ ਦੀ ਮਾਂ ਹੁੰਦੀ ਹੈ। ਜਦੋਂ ਮਾਂ ਦੀ ਇੱਜ਼ਤ ਬਜ਼ਾਰਾਂ-ਗਲੀਆਂ ਵਿੱਚ ਰੁਲਦੀ ਹੋਵੇ ਤਾਂ ਉਸ ਦੀ ਇੱਜ਼ਤ ਦੀ ਰਖਵਾਲੀ ਕਰਨਾ ਬੱਚਿਆਂ ਦਾ ਫਰਜ਼ ਹੁੰਦਾ ਹੈ। ਇਸ ਲਈ ਮੈਂ ਆਪਣੇ ਫਰਜ਼ ਨੂੰ ਨਿਭਾਉਂਦੇ ਹੋਏ, ਆਪਣੀ ਮਾਂ ਦੀ ਇੱਜ਼ਤ ਦੀ ਖਾਤਰ ਕੈਬਿਨਟ ਮੰਤਰੀ ਦੇ ਅਹੁਦੇ ਤੋਂ ਅਸਤੀਫਾ ਦੇ ਦਿੱਤਾ। ਮਾਨਯੋਗ ਸਪੀਕਰ ਸਾਹਿਬ, ਅੰਤ ਵਿੱਚ ਮੈਂ ਮਾਨਯੋਗ ਮੁੱਖ ਮੰਤਰੀ ਜੀ ਅਤੇ ਉਪ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਸਾਜ਼ਿਸ਼ਕਾਰੀਆਂ ਨੇ ਕੇਵਲ ਸਬੰਧਾਂ ਦੇ ਅਧਾਰ ਤੇ ਹੀ ਇੰਨੀ ਵੱਡੀ ਕੁਝ ਮੀਡੀਆ ਰਾਹੀਂ ਸਾਜ਼ਿਸ਼ ਰਚੀ, ਉਨ੍ਹਾਂ ਸਾਜ਼ਿਸ਼ਕਾਰੀਆਂ ਦੀ ਪਹਿਚਾਣ ਜ਼ਰੂਰ ਕਰ ਲੈਣੀ ਚਾਹੀਦੀ ਹੈ। ਸਿਰਫ਼ ਸਬੰਧਾਂ ਦੇ ਅਧਾਰ ਤੇ ਕਿਸੇ ਰਾਜਸੀ ਵਿਅਕਤੀ ਨੂੰ ਫਸਾਉਣ ਦਾ ਯਤਨ ਨਹੀਂ ਕਰਨਾ ਚਾਹੀਦਾ। ਇਸ ਦੀ ਪਹਿਚਾਣ ਕਰਨੀ ਇਸ ਲਈ ਵੀ ਜ਼ਰੂਰੀ ਹੈ ਕਿਉਂਕਿ ਆਉਣ ਵਾਲੇ ਸਮੇਂ ਵਿੱਚ ਐਸੇ ਲੋਕ, ਐਸੇ ਅਨਸਰ ਸਰਕਾਰ ਦੀ ਬਦਨਾਮੀ ਦਾ ਕਾਰਨ ਨਾ ਬਣ ਸਕਣ। ਸਪੀਕਰ ਸਾਹਿਬ, ਮੇਰੇ ਮਨ ਵਿੱਚ ਸਾਰੇ ਮੀਡੀਆ ਦਾ ਬੇਹੱਦ ਸਤਿਕਾਰ ਹੈ। ਮੀਡੀਆ ਨੂੰ ਡੈਮੋਕ੍ਰੇਟਿਕ ਸਿਸਟਮ ਦਾ ਤੀਜਾ ਥੰਭ ਵੀ ਮੰਨਿਆ ਗਿਆ ਹੈ। ਇਸੇ ਹੀ ਹਾਊਸ ਵਿੱਚ ਮਾਨਯੋਗ ਮੁੱਖ ਮੰਤਰੀ ਜੀ ਨੇ ਇਹ ਬਿਆਨ ਦਿੱਤਾ ਸੀ ਕਿ ਕਿਸੇ ਵੀ ਖਬਰ ਨੂੰ ਛਾਪਣ ਤੋਂ ਪਹਿਲਾਂ ਪੱਤਰਕਾਰਾਂ ਵੱਲੋਂ ਉਸ ਦੀ ਤਸਦੀਕ ਕਰ ਲੈਣੀ ਚਾਹੀਦੀ ਹੈ ਤਾਂ ਜੋ ਕਿਸੇ ਦਾ ਸਿਆਸੀ ਕੈਰੀਅਰ ਤਬਾਹ ਨਾ ਹੋ ਸਕੇ। ਇਸ ਲਈ ਮੈਂ ਵੀ ਸਾਰੇ ਪੱਤਰਕਾਰ ਭਰਾਵਾਂ ਨੂੰ ਬੇਨਤੀ ਕਰਦੇ ਹੋਏ ਸੁਝਾਅ ਦਿੰਦਾ ਹਾਂ ਕਿ ਕਿਸੇ ਵੀ ਖਬਰ ਨੂੰ ਛਾਪਣ ਤੋਂ ਪਹਿਲਾਂ ਵੈਰੀਫਾਈ ਜ਼ਰੂਰ ਕਰ ਲੈਣਾ ਚਾਹੀਦਾ ਹੈ ਤਾਂ ਜੋ ਕਿਸੇ ਤੱਥਹੀਣ ਅਤੇ ਬੇਬੁਨਿਆਦ ਖਬਰ ਛਪਣ

ਕਰਕੇ ਡੈਮੋਕ੍ਰੇਟਿਕ ਸਿਸਟਮ ਦੇ ਤੀਜੇ ਥੰਭ ਤੇ ਕੋਈ ਤਰੇੜ ਨਾ ਆ ਸਕੇ ਅਤੇ ਪੱਤਰਕਾਰੀ ਦੀ ਭਰੋਸੇਯੋਗਤਾ ਦੇ ਅਕਸ ਤੇ ਕੋਈ ਅਸਰ ਨਾ ਪਵੇ ਅਤੇ ਮੇਰੇ ਵਰਗੇ ਨਿਰਦੋਸ਼ ਅਤੇ ਬੇਕਸੂਰ ਵਿਅਕਤੀ ਨੂੰ ਫਾਂਸੀ ਤੇ ਚੜ੍ਹਨ ਲਈ ਮਜ਼ਬੂਰ ਨਾ ਹੋਣਾ ਪਵੇ। ਬਹੁਤ ਬਹੁਤ ਧੰਨਵਾਦ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ,...

**ਮਾਨਯੋਗ ਸਪੀਕਰ :** ਨਹੀਂ ਜੀ, ਅਜਿਹਾ ਨਹੀਂ ਹੋ ਸਕਦਾ। ਐਕਸਪਲੇਨੇਸ਼ਨ ਤੇ ਕੋਈ ਬਹਿਸ ਨਹੀਂ ਹੁੰਦੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਨੂੰ ਬੋਲਣ ਦਾ ਮੌਕਾ ਤਾਂ ਦਿਓ।

**ਮਾਨਯੋਗ ਸਪੀਕਰ :** ਨਹੀਂ ਜੀ। ਕੀ ਮੈਂ ਹਰ ਗੱਲ ਵਿੱਚ ਤੁਹਾਨੂੰ ਰੂਲ ਪੜ੍ਹ ਕੇ ਸੁਣਾਵਾਂ। ਜਦ ਇਸ ਤੇ ਬਹਿਸ ਹੋ ਹੀ ਨਹੀਂ ਸਕਦੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਕੀ ਕੋਈ ਹਾਲੇ ਤੱਕ ਬੋਲਿਆ ਹੈ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਇੰਨੀ ਵੱਡੀ ਗੱਲ ਅਗਲਾ ਕਹਿ ਕੇ ਗਿਆ ਹੈ, ਤੁਸੀਂ ਦੋ ਗੱਲਾਂ ਵੀ ਨਹੀਂ ਸੁਣ ਸਕਦੇ।

**ਮਾਨਯੋਗ ਸਪੀਕਰ :** ਨਹੀਂ ਜੀ। ਜਦ ਇਸ ਤੇ ਬਹਿਸ ਹੋ ਹੀ ਨਹੀਂ ਸਕਦੀ। ਸੈਲਫ ਐਕਸਪਲੇਨੇਸ਼ਨ ਤੇ ਕਦੇ ਬਹਿਸ ਨਹੀਂ ਹੋਈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਅਗਲੇ ਨੇ ਅਹੁਦਾ ਛੱਡ ਦਿੱਤਾ, ਕਲੈਰੀਫਿਕੇਸ਼ਨ ਹੋ ਗਈ। ਇਸ ਦੇ ਅਗੇਂਸਟ ਕੋਈ ਜਵਾਬ ਤਾਂ ਆਵੇ, why is he not given his Hon'ble position.

**ਮਾਨਯੋਗ ਸਪੀਕਰ :** ਕੋਈ ਨਹੀਂ। ਅਗਲਾ ਕੰਮ ਕਾਰ।

-------

## LEGISLATIVE BUSINESS

### 1. The Punjab State Commission for Women (Amendment) Bill, 2016 *(Replacing Ordinance)*

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਣੀ) :** ਸ਼੍ਰੀਮਾਨ ਜੀ, ਮੈਂ

[ ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ ]

ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**Sardar Laal Singh :** Thank you, Speaker Sahib. ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਜਿਹੜੇ ਸਾਡੇ ਸਾਥੀ ਐਕਸ ਐਮ.ਐਲ.ਏ. ਹਨ, ਉਨ੍ਹਾਂ ਦੀਆਂ ਪੈਨਸ਼ਨਾਂ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਮੈਨੂੰ ਪਹਿਲਾਂ ਇਹ ਬਿਲ ਪਾਸ ਕਰਾ ਲੈਣ ਦਿਓ ਫੇਰ ਮੈਂ ਤੁਹਾਨੂੰ ਟਾਈਮ ਦੇ ਦਿਆਂਗਾ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਤੋਂ ਮਤਾ ਪੜ੍ਹਨ ਦੀ ਆਗਿਆ ਮੰਗਦਾ ਹਾਂ।

**ਮਾਨਯੋਗ ਸਪੀਕਰ :** ਮੈਨੂੰ ਪਹਿਲਾਂ ਇਹ ਬਿਲ ਪਾਸ ਕਰਾ ਲੈਣ ਦਿਓ, ਉਸ ਤੋਂ ਬਾਅਦ ਪੜ੍ਹ ਲੈਣਾ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਸਰਬਸੰਮਤੀ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਿਹਤ ਅਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਇਸਤਰੀ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਪ੍ਰਵਾਨ ਹੋਇਆ।***

---

## NON OFFICIAL RESOLUTION REG. AMENDMENT IN THE PUNJAB STATE LEGISLATURE MEMBERS (PENSION AND MEMBER FACILITIES REGULATION) ACT, 1977

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਲਾਲ ਸਿੰਘ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਆਪਣੇ ਸਾਰੇ ਇੱਧਰਲੇ ਅਤੇ ਉੱਧਰ ਵਾਲੇ ਸਾਥੀਆਂ ਦੀ ਸਲਾਹ ਨਾਲ ਅਤੇ ਰਾਏ ਮਸ਼ਵਰਾ ਕਰਨ ਤੋਂ ਬਾਅਦ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਮੈਂ ਸਾਡੇ ਜਿੰਨੇ ਵੀ ਸਤਿਕਾਰਯੋਗ ਐਕਸ ਐਮ.ਐਲ.ਏਜ਼, ਜੋ ਕਿ ਇਸ ਹਾਊਸ ਵਿੱਚ ਨਹੀਂ ਹਨ, ਉਨ੍ਹਾਂ ਦੀਆਂ ਪੈਨਸ਼ਨਾਂ ਵਿੱਚ ਵਾਧੇ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਆਪਣੇ ਸਾਥੀਆਂ ਦੀਆਂ ਕੋਈ ਤਨਖਾਹਾਂ ਵਧਾਉਣ ਦੀ ਗੱਲ ਨਹੀਂ ਕਰਦਾ। ਸਾਡਾ ਕੋਈ ਆਪਣਾ ਇਸ ਵਿੱਚ ਇੰਟਰਸਟ ਨਹੀਂ ਹੈ। ਸਾਰੇ ਹਾਊਸ ਦਾ ਹੀ ਇਸ ਵਿੱਚ ਇੰਟਰਸਟ ਹੈ, ਉਨ੍ਹਾਂ ਲੋਕਾਂ ਦਾ ਇੰਟਰਸਟ ਹੈ ਜਿਹੜੇ ਅੱਜ ਸਾਡੀ ਵਿਧਾਨ ਸਭਾ ਦੇ ਮੈਂਬਰ ਨਹੀਂ ਹਨ। ਉਨ੍ਹਾਂ ਦੀ ਪੈਨਸ਼ਨ ਵਧੇ, ਇਸ ਵਾਸਤੇ ਮੈਂ ਤੁਹਾਡੀ ਆਗਿਆ ਮੰਗਦਾ ਹਾਂ। ਮੈਂ ਇਸ ਸਬੰਧ ਵਿੱਚ ਪ੍ਰਸਤਾਵ ਪੇਸ਼ ਕਰਨਾ ਚਾਹੁੰਦਾ ਹਾਂ। ਜੇਕਰ ਇਜਾਜ਼ਤ ਹੋਵੇ ਤਾਂ ਕੀ ਮੈਂ ਪ੍ਰਸਤਾਵ ਪੇਸ਼ ਕਰਾਂ?

**ਮਾਨਯੋਗ ਸਪੀਕਰ :** ਕਰ ਦਿਉ ਜੀ।

**ਸਰਦਾਰ ਲਾਲ ਸਿੰਘ:** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਸਾਬਕਾ ਵਿਧਾਇਕਾਂ ਨੂੰ The Punjab State Legislature

Members (Pension and Medical Facilities Regulation) Act, 1977 ਅਧੀਨ ਨਿਯਮਾਂ ਅਨੁਸਾਰ, ਪਹਿਲੀ ਟਰਮ ਲਈ ਮਿਲ ਰਹੀ ਮੁੱਢਲੀ ਪੈਨਸ਼ਨ 10,000/- ਰੁਪਏ ਦੀ ਥਾਂ ਤੇ 15,000/- ਰੁਪਏ ਅਤੇ ਦੂਜੀ/ਅਗਲੀਆਂ ਹੋਰ ਟਰਮਾਂ ਲਈ (ਜੇਕਰ ਕੋਈ ਹੋਣ) ਮਿਲ ਰਹੀ ਮੁੱਢਲੀ ਪੈਨਸ਼ਨ 7500/- ਰੁਪਏ ਦੀ ਥਾਂ ਤੇ 10,000/- ਰੁਪਏ ਫਿਕਸ ਕਰ ਦਿੱਤੀ ਜਾਵੇ। ਪੈਨਸ਼ਨ ਫਿਕਸੇਸ਼ਨ ਦੀਆਂ ਬਾਕੀ ਸ਼ਰਤਾਂ ਪਹਿਲਾਂ ਵਾਂਗ ਹੀ ਰਹਿਣਗੀਆਂ।

ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਇਸ ਤਜਵੀਜ਼ ਸਬੰਧੀ ਸਬੰਧਤ ਐਕਟ ਵਿੱਚ ਵੀ ਇਸੇ ਤਰਜ਼ ਤੇ ਤਰਮੀਮ ਕਰ ਲਈ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਸਾਬਕਾ ਵਿਧਾਇਕਾਂ ਨੂੰ The Punjab State Legislature Members (Pension and Medical Facilities Regulation) Act, 1977 ਅਧੀਨ ਨਿਯਮਾਂ ਅਨੁਸਾਰ, ਪਹਿਲੀ ਟਰਮ ਲਈ ਮਿਲ ਰਹੀ ਮੁੱਢਲੀ ਪੈਨਸ਼ਨ 10,000/- ਰੁਪਏ ਦੀ ਥਾਂ ਤੇ 15,000/- ਰੁਪਏ ਅਤੇ ਦੂਜੀ/ਅਗਲੀਆਂ ਹੋਰ ਟਰਮਾਂ ਲਈ (ਜੇਕਰ ਕੋਈ ਹੋਣ) ਮਿਲ ਰਹੀ ਮੁੱਢਲੀ ਪੈਨਸ਼ਨ 7500/- ਰੁਪਏ ਦੀ ਥਾਂ ਤੇ 10,000/- ਰੁਪਏ ਫਿਕਸ ਕਰ ਦਿੱਤੀ ਜਾਵੇ। ਪੈਨਸ਼ਨ ਫਿਕਸੇਸ਼ਨ ਦੀਆਂ ਬਾਕੀ ਸ਼ਰਤਾਂ ਪਹਿਲਾਂ ਵਾਂਗ ਹੀ ਰਹਿਣਗੀਆਂ।

ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਇਸ ਤਜਵੀਜ਼ ਸਬੰਧੀ ਸਬੰਧਤ ਐਕਟ ਵਿੱਚ ਵੀ ਇਸੇ ਤਰਜ਼ ਤੇ ਤਰਮੀਮ ਕਰ ਲਈ ਜਾਵੇ।

ਬਹਿਸ। ਹਾਂ ਜੀ, ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ (ਸਨੌਰ):** ਸਪੀਕਰ ਸਾਹਿਬ, ਕਿਉਂਕਿ ਜਿਹੜੀ ਪੈਨਸ਼ਨ ਮਿਲ ਰਹੀ ਹੈ, ਉਹ ਬੜੀ ਘੱਟ ਹੈ । ਮਾਨਯੋਗ ਡਿਪਟੀ ਮੁੱਖ ਮੰਤਰੀ ਸਾਹਿਬ ਨੇ ਹਾਊਸ ਦੇ ਸਾਰੇ ਮੈਂਬਰਾਂ ਲਈ ਇੱਕ ਕਮੇਟੀ ਬਣਾਈ ਹੈ, ਸਾਰਿਆਂ ਨੂੰ ਮਕਾਨ ਪ੍ਰੋਵਾਈਡ ਕਰਵਾਉਣ ਵਾਸਤੇ ਇਹ ਇੱਕ ਉਪਰਾਲਾ ਕਰ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹ ਪੈਨਸ਼ਨ ਵਧਣ ਨਾਲ, ਪੈਸਾ ਹੋਰ ਜੁੜਨ ਨਾਲ ਉਹ ਆਪਣੀਆਂ ਕਿਸ਼ਤਾਂ ਅਸਾਨੀ ਨਾਲ ਕੱਢ ਸਕਣਗੇ। ਸੋ, ਮੇਰੀ ਸਾਰੇ ਹਾਊਸ ਨੂੰ ਬੇਨਤੀ ਹੈ ਕਿ ਇਸ ਨੂੰ ਪਾਸ ਕਰ ਦਿੱਤਾ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਹਾਊਸ ਦੀ ਇਸ ਤੇ ਸਹਿਮਤੀ ਹੈ ਜੀ?
(**ਅਵਾਜ਼ਾਂ:** ਹਾਂ ਜੀ , ਹਾਂ ਜੀ, ਸਹਿਮਤੀ ਹੈ।)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਇਹ ਜੋ ਮਤਾ ਐਕਸ.ਐਮ.ਐਲ.ਏਜ਼ ਵਾਸਤੇ ਲਿਆਂਦਾ ਗਿਆ ਹੈ, ਸਾਡੀ ਸਰਕਾਰ ਦੇ ਮੁਖੀਆ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਇਸ ਨਾਲ ਸਹਿਮਤੀ ਹੈ। ਸਾਰੀ ਸਰਕਾਰ ਦੀ ਸਹਿਮਤੀ ਹੈ ਔਰ ਇਹ ਅਸੀਂ ਆਪਣੇ ਵਾਸਤੇ ਨਹੀਂ ਕਰ ਰਹੇ, ਜਿਹੜੇ ਸਾਡੇ ਭਰਾ ਵਿਛੜ ਗਏ ਹਨ, ਸਦਨ ਵਿੱਚ ਨਹੀਂ ਆ ਸਕੇ। (ਵਿਘਨ) ਮੇਰੇ ਕਹਿਣ ਦਾ ਭਾਵ ਹੈ ਕਿ ਜਿਹੜੇ ਮੈਂਬਰ ਸਾਹਿਬਾਨ ਵਿਛੜ ਗਏ ਹਨ, ਸਦਨ ਵਿੱਚ ਚੁਣ ਕੇ ਨਹੀਂ ਆ ਸਕੇ, ਇਹ ਉਨ੍ਹਾਂ ਦੇ ਬੈਨੇਫਿਟ ਵਾਸਤੇ ਹੈ। ਤੁਸੀਂ ਪੂਰਾ ਸੁਣਿਆ ਕਰੋ। ਉਨ੍ਹਾਂ ਨੂੰ ਬੈਨੇਫਿਟ ਮਿਲ ਸਕਣ, ਉਹ ਵੀ ਚੰਗੀ ਤਰ੍ਹਾਂ ਰਹਿ ਸਕਣ, ਇੱਜ਼ਤ ਨਾਲ ਰਹਿ ਸਕਣ, ਉਨ੍ਹਾਂ ਦੀ ਦੇਖਭਾਲ ਵਾਸਤੇ ਇਹ ਮਤਾ ਲਿਆਂਦਾ ਹੈ। ਕਿਉਂਕਿ ਸਾਰਿਆਂ ਨੇ ਇੱਕ ਵਾਰ ਐਕਸ. ਐਮ.ਐਲ.ਏ. ਬਣਨਾ ਹੀ ਹੈ, ਇਹ ਉਨ੍ਹਾਂ ਦੀ ਦੇਖਭਾਲ ਵਾਸਤੇ ਹੈ। ਸੋ, ਇਸ ਕਰਕੇ we should think about the interest of the Ex MLAs also. ਇਸ ਲਈ ਮੈਂ ਸਮਝਦਾ ਹਾਂ ਕਿ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਾਬਕਾ ਵਿਧਾਇਕਾਂ ਨੂੰ The Punjab State Legislature Members (Pension and Medical Facilities Regulation) Act, 1977 ਅਧੀਨ ਨਿਯਮਾਂ ਅਨੁਸਾਰ, ਪਹਿਲੀ ਟਰਮ ਲਈ ਮਿਲ ਰਹੀ ਮੁੱਢਲੀ ਪੈਨਸ਼ਨ 10,000/- ਰੁਪਏ ਦੀ ਥਾਂ ਤੇ 15,000/- ਰੁਪਏ ਅਤੇ ਦੂਜੀ/ਅਗਲੀਆਂ ਹੋਰ ਟਰਮਾਂ ਲਈ (ਜੇਕਰ ਕੋਈ ਹੋਣ) ਮਿਲ ਰਹੀ ਮੁੱਢਲੀ ਪੈਨਸ਼ਨ 7500/- ਰੁਪਏ ਦੀ ਥਾਂ ਤੇ 10,000/- ਰੁਪਏ ਫਿਕਸ ਕਰ ਦਿੱਤੀ ਜਾਵੇ। ਪੈਨਸ਼ਨ ਫਿਕਸੇਸ਼ਨ ਦੀਆਂ ਬਾਕੀ ਸ਼ਰਤਾਂ ਪਹਿਲਾਂ ਵਾਂਗ ਹੀ ਰਹਿਣਗੀਆਂ।

ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਇਸ ਤਜਵੀਜ਼ ਸਬੰਧੀ ਸਬੰਧਤ ਐਕਟ ਵਿੱਚ ਵੀ ਇਸੇ ਤਰਜ਼ ਤੇ ਤਰਮੀਮ ਕਰ ਲਈ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

----

## LEGISLATIVE BUSINESS *(Resumption)*

## 2. THE PUNJAB INFRASTRUCTURE (DEVELOPMENT AND REGULATION) (AMENDMENT) BILL, 2016 *(Replacing Ordinance)*

**ਮਾਨਯੋਗ ਸਪੀਕਰ:** ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਬਿਲ ਪੇਸ਼ ਕਰਨ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

> ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

> ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੈ।

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

> ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 9**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 9 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 9 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਪਰਮਿੰਦਰ ਸਿੰਘ ਢੀਂਡਸਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਬੁਨਿਆਦੀ ਢਾਂਚਾ (ਵਿਕਾਸ ਅਤੇ ਵਿਨਿਯਮਨ) (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

-----

## 3. THE PUNJAB STATE COMMISSION FOR MINORITIES (AMENDMENT) BILL, 2016

**ਮਾਨਯੋਗ ਸਪੀਕਰ:** ਉਪ ਮੁੱਖ ਮੰਤਰੀ ਜੀ ਬਿਲ ਪੇਸ਼ ਕਰਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਟੀਨੂੰ ਜੀ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ (ਸ਼੍ਰੀ ਪਵਨ ਕੁਮਾਰ ਟੀਨੂੰ):** ਮੇਰੀ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਸ ਵਿੱਚ ਕ੍ਰਿਸਚਿਅਨ, ਮੁਸਲਿਮ ਅਤੇ ਜੈਨੀ ਤਾਂ ਮੈਂਬਰ ਹਨ ਪਰ ਬੋਧੀ ਮੈਂਬਰ ਕੋਈ ਨਹੀਂ ਹੈ, ਕਿਉਂਕਿ ਉਨ੍ਹਾਂ ਦੀ ਇਥੇ ਅਬਾਦੀ ਹੈ। ਤੁਸੀਂ ਚੈੱਕ ਵੀ ਕਰ ਲਓ। ਬਹੁਤ ਸਾਰੇ ਹੋਰ ਵੀ ਬੋਧੀ ਬਣ ਰਹੇ ਹਨ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2016 'ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 12**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 12 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 12 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਉਪ ਮੁੱਖ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਰਾਜ ਘੱਟ ਗਿਣਤੀਆਂ ਲਈ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

----

## 4. THE PUNJAB GAU-SEWA COMMISSION (Amendment) Bill, 2016 (Replacing Ordinance)

**ਮਾਨਯੋਗ ਸਪੀਕਰ :** ਸਰਦਾਰ ਗੁਲਜਾਰ ਸਿੰਘ ਰਣੀਕੇ ਜੀ ਬਿਲ ਪੇਸ਼ ਕਰਨ।

**ਪਸ਼ੂ ਪਾਲਣ, ਡੇਅਰੀ ਵਿਕਾਸ ਤੇ ਮੱਛੀ ਪਾਲਣ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਗੁਲਜਾਰ ਸਿੰਘ ਰਣੀਕੇ):** ਸ਼੍ਰੀਮਾਨ ਜੀ, ਮੈਂ ਪੰਜਾਬ ਗਊ ਸੇਵਾ ਕਮਿਸ਼ਨ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਗਊ ਸੇਵਾ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਗਊ ਸੇਵਾ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਸਿੱਧੂ ਸਾਹਿਬ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ. ਨਗਰ):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਮੰਤਰੀ ਸਾਹਿਬ ਨੇ ਇਹ ਬੜਾ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਵਧੀਆ ਬਿਲ ਪੇਸ਼ ਕੀਤਾ ਹੈ। ਪਰ ਮੈਂ ਦੋ-ਤਿੰਨ ਗੱਲਾਂ ਦੱਸਣੀਆਂ ਚਾਹੁੰਦਾ ਹਾਂ ਕਿ ਦੋ-ਚਾਰ ਦਿਨ ਪਹਿਲਾਂ ਇੱਕ ਸਾਨ੍ਹ ਨੇ ਰਾਜਪੁਰਾ ਦੇ ਬਾਜ਼ਾਰ ਦੇ ਵਿੱਚ ਇੱਕ ਵਕੀਲ ਨੂੰ ਟੱਕਰ ਮਾਰੀ, ਦੂਸਰਾ ਬੰਦਾ ਜਿਹੜਾ ਉਸ ਵਕੀਲ ਨੂੰ ਛੁਡਵਾਉਣ ਗਿਆ, ਉਸ ਨੂੰ ਤਾਂ ਸਾਨ੍ਹ ਨੇ ਮਾਰ ਹੀ ਦਿੱਤਾ। ਦੂਸਰਾ ਬੰਦਾ ਹਸਪਤਾਲ ਵਿੱਚ ਜ਼ਿੰਦਗੀ ਤੇ ਮੌਤ ਦੀ ਲੜਾਈ ਲੜ ਰਿਹਾ ਹੈ। ਉਸ ਤੋਂ ਬਾਅਦ ਮੇਰੇ ਹਲਕੇ ਵਿੱਚ ਇੱਕ ਖੇਤ ਵਿੱਚ ਕਿਸਾਨ ਸਾਨ੍ਹ ਨੂੰ ਹਟਾਉਣ ਵਾਸਤੇ ਗਿਆ, ਸਾਨ੍ਹ ਨੇ ਢਾਹ ਕੇ ਉਸ ਨੂੰ ਬੁਰੀ ਤਰ੍ਹਾਂ ਮਾਰਿਆ। ਜਿਹੜੇ ਇਸ ਤਰ੍ਹਾਂ ਦੇ ਖ਼ੂਨੀ ਸਾਨ੍ਹ ਹਨ, ਉਨ੍ਹਾਂ ਵਾਸਤੇ ਕੁਝ ਸੈਪਰੇਟ ਬਣਾਉਣਾ ਚਾਹੀਦਾ ਹੈ। ਜਿਹੜੇ ਗਊਸ਼ਾਲਾ ਵਾਲੇ ਹਨ, ਉਹ ਇਨ੍ਹਾਂ ਸਾਨ੍ਹਾਂ ਨੂੰ ਫੜਨ ਤੋਂ ਅਸਮਰੱਥ ਹਨ। ਉਨ੍ਹਾਂ ਕੋਲ ਪ੍ਰਬੰਧ ਨਹੀਂ ਹੈ। ਜੇਕਰ ਇਹ ਸਾਨ੍ਹ ਅੰਦਰ ਰਹਿੰਦੇ ਹਨ ਤਾਂ ਅੰਦਰ ਰਹਿ ਕੇ ਪਸ਼ੂਆਂ ਨੂੰ ਮਾਰਦੇ ਹਨ, ਜਿਹੜੇ ਉਨ੍ਹਾਂ ਨੂੰ ਪੱਠੇ ਪਾਉਂਦੇ ਹਨ, ਉਨ੍ਹਾਂ ਨੂੰ ਮਾਰਦੇ ਹਨ। ਇਨ੍ਹਾਂ ਵਾਸਤੇ ਕੋਈ ਸਪੈਸ਼ਲ ਪ੍ਰਬੰਧ ਕੀਤਾ ਜਾਵੇ। ਨਹੀਂ ਤਾਂ ਆਮ ਤੌਰ ਤੇ ਕਿਸਾਨ ਆਪਣੇ ਖੇਤਾਂ ਦੀ ਰਾਖੀ ਨਹੀਂ ਕਰ ਸਕਦਾ। ਆਮ ਸ਼ਹਿਰੀ ਬੰਦਾ ਵੀ ਮਹਿਫੂਜ਼ ਨਹੀਂ ਹੈ। ਰੋਡ ਤੇ ਜਾਂਦੇ ਸਕੂਟਰ, ਮੋਟਰ ਸਾਈਕਲ ਵਾਲੇ ਬੰਦੇ ਨੂੰ ਇਹ ਸਾਨ੍ਹ ਢਾਹ ਲੈਂਦੇ ਹਨ। ਇਸ ਕਰਕੇ ਇਸ ਬਿਲ ਦੇ ਵਿੱਚ ਇਸ ਦਾ ਜ਼ਰੂਰ ਕੁਝ ਪ੍ਰਬੰਧ ਹੋਣਾ ਚਾਹੀਦਾ ਹੈ ਤਾਂ ਕਿ ਲੋਕਾਂ ਨੂੰ ਰਿਲੀਫ ਮਿਲੇ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਗਊ ਸੇਵਾ ਕਮਿਸ਼ਨ ਬਿਲ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਲੁਧਿਆਣਾ ਵਿੱਚ ਇੱਕ ਨਹੀਂ, 2-3 ਗਊਸ਼ਾਲਾਵਾਂ ਹਨ। ਪਰ ਜਿਹੜੀ ਸਾਰਿਆਂ ਤੋਂ ਵੱਡੀ ਤੇ ਪੁਰਾਣੀ ਗਊਸ਼ਾਲਾ ਹੈ, ਉਸ ਦੇ ਪ੍ਰਧਾਨ ** ਹਨ ਜਿਹੜੇ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਬਹੁਤ ਪਰਮ ਕਰੀਬੀ ਮਿੱਤਰਾਂ ਵਿੱਚੋਂ ਹਨ। ਉਹ ਗਊਸ਼ਾਲਾ ਦੀ ਜ਼ਮੀਨ ਵੇਚ ਕੇ ਹੜੱਪ ਕਰਨਾ ਚਾਹੁੰਦੇ ਹਨ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਵਿੱਚ ਇਹ ਵੀ ਸੋਧਨਾ ਕੀਤੀ ਜਾਵੇ ਕਿ ਲੁਧਿਆਣਾ ਸ਼ਹਿਰ ਵਿੱਚ ਜਿਹੜੀਆਂ ਆਵਾਰਾ ਗਊਆਂ ਫਿਰਦੀਆਂ ਹਨ, ਉਹ ਜਗ੍ਹਾ ਵੇਚਣ ਦੀ ਬਜਾਏ ਉਹ ਜਗ੍ਹਾ ਗਊਸ਼ਾਲਾ ਦੀ ਰਹਿਣੀ ਚਾਹੀਦੀ ਹੈ। ਉਸ ਜਗ੍ਹਾ ਦੇ ਆਲੇ ਦੁਆਲੇ ਤਾਰ ਲੱਗੀ ਹੋਈ ਹੈ, ਬਾਊਂਡਰੀ ਕੀਤੀ ਹੋਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ

** Expunged as ordered by the Chair.

ਹਾਂ ਕਿ ਜਿਹੜੀਆਂ ਸ਼ਹਿਰ ਵਿੱਚ ਆਵਾਰਾ ਗਊਆਂ ਫਿਰਦੀਆਂ ਹਨ, ਉਨ੍ਹਾਂ ਸਬੰਧੀ ਡਿਪਟੀ ਮੁੱਖ ਮੰਤਰੀ ਸਾਹਿਬ ਆਪਣੇ ਮਿੱਤਰ ਨੂੰ ਕਹਿਣ ਕਿ ਇਸ ਜ਼ਮੀਨ ਨੂੰ ਹੜੱਪ ਨਾ ਕਰਨ ਅਤੇ ਆਵਾਰਾ ਫਿਰਦੀਆਂ ਗਊਆਂ ਨੂੰ ਉਸ ਗਊਸ਼ਾਲਾ ਵਿੱਚ ਭੇਜ ਕੇ, ਸ਼ਹਿਰ ਵਾਸੀਆਂ ਨੂੰ ਰੋਜ਼ਮਰਾ ਹੁੰਦੇ ਹਾਦਸਿਆਂ ਤੋਂ ਰਾਖੀ ਕੀਤੀ ਜਾਵੇ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਨਾਗਰਾ ਜੀ, ਤੁਸੀਂ ਵੀ ਦੱਸ ਲਉ ਜੀ। ਤੁਸੀਂ ਵੀ ਆਖਰੀ ਦਿਨ ਇਹ ਨਾ ਕਹਿਣਾ ਕਿ ਤੁਹਾਨੂੰ ਟਾਈਮ ਨਹੀਂ ਦਿੱਤਾ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਿਹਗੜ੍ਹ ਸਾਹਿਬ) :** ਸਪੀਕਰ ਸਾਹਿਬ, ਧੰਨਵਾਦ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਤੁਹਾਡੇ ਰਾਹੀਂ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਖੂਨੀ ਸਾਨ੍ਹ ਫਿਰਦੇ ਹਨ, ਇਹ ਸਾਰੇ ਪੰਜਾਬ ਵਿੱਚ ਹੀ ਸਮੱਸਿਆ ਹੈ।

**ਮਾਨਯੋਗ ਸਪੀਕਰ :** ਹਾਂ ਜੀ, ਇਹ ਸਮੱਸਿਆ ਹੈ, ਇਸ ਵਿੱਚ ਕੋਈ ਦੋ ਰਾਵਾਂ ਨਹੀਂ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਫੜਨਾ ਸਭ ਤੋਂ ਔਖਾ ਕੰਮ ਹੈ। ਜਦੋਂ ਇਨ੍ਹਾਂ ਨੂੰ ਫੜਨ ਲੱਗਦੇ ਹਾਂ ਤਾਂ ਇਹ ਜਾਨਵਰ ਜ਼ਖਮੀ ਹੋ ਜਾਂਦਾ ਹੈ। ਇਸ ਤੋਂ ਬਾਅਦ ਇਸ ਦਾ ਬੜਾ ਬੁਰਾ ਹਾਲ ਹੁੰਦਾ ਹੈ ਜੋ ਕਿ ਆਪਣੇ ਆਪ ਵਿੱਚ ਇੱਕ ਕਰੂਐਲਿਟੀ ਹੈ। ਦੂਜੀ ਗੱਲ ਹੈ ਕਿ ਜਿਵੇਂ ਜੰਗਲੀ ਜਾਨਵਰਾਂ ਨੂੰ ਫੜਨ ਵਾਸਤੇ ਇੱਕ ਟੀਕਾ ਦੂਰੋਂ ਮਾਰਿਆ ਜਾਂਦਾ ਹੈ, ਇਸ ਤਰ੍ਹਾਂ ਦੇ ਟੀਕੇ ਦਾ ਡਿਸਟ੍ਰਿਕਟ ਐਡਮਿਨਿਸਟ੍ਰੇਸ਼ਨ ਕੋਲ ਜਾਂ ਜਿੱਥੇ ਕਿਤੇ ਵੀ ਹੋਵੇ ਇਸ ਦਾ ਪ੍ਰਬੰਧ ਕੀਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਫੜਨ ਤੋਂ ਬਾਅਦ ਉਨ੍ਹਾਂ ਨੂੰ ਨੱਥ ਪਾਈ ਜਾ ਸਕੇ, ਕਿਉਂਕਿ ਨੱਥ ਤੋਂ ਬਿਨਾ ਇਹ ਨਹੀਂ ਰਹਿ ਸਕਦੇ। ਇਹ ਵੀ ਨਹੀਂ ਕਿ ਰਾਜਪੁਰੇ ਤੋਂ ਫੜਿਆ ਅਤੇ ਬਠਿੰਡੇ ਛੱਡ ਦਿੱਤਾ। ਇਹੀ ਪ੍ਰਕਿਰਿਆ ਚੱਲਦੀ ਹੈ। ਇਸ ਲਈ ਸਰਕਾਰ ਕੁਝ ਨਾ ਕੁਝ ਇੰਤਜ਼ਾਮ ਜ਼ਰੂਰ ਕਰੇ। ਜਿਹੜੀਆਂ ਫੰਡਰ ਗਊਆਂ ਹੋ ਜਾਂਦੀਆਂ ਹਨ, ਉਨ੍ਹਾਂ ਨੂੰ ਹਰ ਕੋਈ ਸੜਕ ਤੇ ਛੱਡ ਆਉਂਦਾ ਹੈ। ਉਨ੍ਹਾਂ ਵਾਸਤੇ ਗਊਸ਼ਾਲਾਵਾਂ ਨੂੰ ਜ਼ਮੀਨ ਤਾਂ ਬਹੁਤ ਥਾਵਾਂ ਤੇ ਅਲਾਟ ਕਰ ਦਿੱਤੀ ਗਈ ਹੈ ਪਰ ਉਨ੍ਹਾਂ ਗਊਸ਼ਾਲਾਵਾਂ ਵਿੱਚ ਸਿਰਫ ਦੁੱਧ ਦੇਣ ਵਾਲੀਆਂ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਗਊਆਂ ਰੱਖੀਆਂ ਜਾਂਦੀਆਂ ਹਨ ਪਰ ਜਿਹੜੀਆਂ ਫੰਡਰ ਗਊਆਂ ਹਨ, ਉਹ ਫਿਰ ਸੜਕਾਂ ਤੇ, ਸ਼ਹਿਰਾਂ ਵਿੱਚ ਅਤੇ ਖੇਤਾਂ ਵਿੱਚ ਘੁੰਮਦੀਆਂ ਹਨ। ਕਿਸਾਨਾਂ ਦਾ ਨੁਕਸਾਨ ਕਰਦੀਆਂ ਹਨ, ਐਕਸੀਡੈਂਟ ਹੁੰਦੇ ਹਨ। ਜਿਵੇਂ ਮੇਰੇ ਸਾਥੀਆਂ ਨੇ ਮੇਰੇ ਤੋਂ ਪਹਿਲਾਂ ਬੋਲਿਆ ਹੈ, ਇਸ ਵਾਸਤੇ ਸਰਕਾਰ ਕੋਈ ਸਪੈਸ਼ਲ ਇੰਤਜ਼ਾਮ ਕਰੇ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀਮਤੀ ਰਜਿੰਦਰ ਕੌਰ ਭੱਠਲ ਜੀ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ (ਲਹਿਰਾ) :** ਸਪੀਕਰ ਸਾਹਿਬ, ਮੈਂ ਇਸੇ ਗਊਸ਼ਾਲਾ ਬਿਲ ਤੇ ਬੋਲਣਾ ਚਾਹੁੰਦੀ ਹਾਂ...

**ਸ਼੍ਰੀ ਰਾਕੇਸ਼ ਪਾਂਡੇ:** ਸਪੀਕਰ ਸਾਹਿਬ, ਮੈਂ ਵੀ ਇਸ ਬਿਲ ਉਤੇ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਪਾਂਡੇ ਸਾਹਿਬ, ਤੁਸੀਂ ਹਾਲੇ ਬੈਠ ਜਾਉ। ਹਾਂ ਜੀ, ਪਹਿਲਾਂ ਬੀਬੀ ਜੀ, ਤੁਸੀਂ ਦੱਸੋ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੇਰਾ ਇੱਕ ਪਿੰਡ ਭੁੱਲੜ ਹੈ, ਉਥੇ ਇੱਕ ਗਊਸ਼ਾਲਾ ਵਿੱਚ 700 ਗਊਆਂ ਹਨ। ਮੈਂ ਸਵੇਰੇ ਵੀ ਬੇਨਤੀ ਕੀਤੀ ਹੈ ਕਿ ਗੜਿਆਂ ਨਾਲ ਬਰਬਾਦ ਹੋ ਕੇ ਉਹ ਪਿੰਡ ਤਾਂ ਕੀ ਆਲੇ-ਦੁਆਲੇ ਦੇ 10-15 ਪਿੰਡਾਂ ਦੀਆਂ ਸਾਰੀਆਂ ਫਸਲਾਂ ਮਰ ਗਈਆਂ ਹਨ। ਗਊਆਂ ਲਈ ਕੋਈ ਚਾਰਾ ਨਹੀਂ ਹੈ। ਅਸੀਂ ਗਊ ਨੂੰ ਮਾਤਾ ਕਹਿੰਦੇ ਹਾਂ, ਸਨਮਾਨ ਕਰਦੇ ਹਾਂ ਅਤੇ ਲੋਕ ਸੰਭਾਲਦੇ ਹਨ ਪਰ ਉਨ੍ਹਾਂ ਲਈ ਚਾਰਾ ਕਿਤੋਂ ਵੀ ਨਹੀਂ ਮਿਲ ਰਿਹਾ। ਮੇਰੀ ਬੇਨਤੀ ਹੈ ਕਿ ਡਿਪਟੀ ਸੀ.ਐਮ. ਸਾਹਿਬ ਵੀ ਬੈਠੇ ਹਨ, ਇਸ ਤਰ੍ਹਾਂ ਦੇ ਪੁੰਨ ਵਾਲੇ ਕੰਮ ਲਈ, ਉਸ ਗਊਸ਼ਾਲਾ ਲਈ ਜਿੱਥੇ ਪਿੰਡਾਂ ਦੀਆਂ ਸਾਰੀਆਂ ਫਸਲਾਂ ਬਰਬਾਦ ਹੋ ਗਈਆਂ ਹਨ, ਉਸ ਲਈ ਵੀ ਕੁਝ ਰੱਖਿਆ ਜਾਵੇ, ਚਾਰੇ ਵਾਸਤੇ ਮਦਦ ਕੀਤੀ ਜਾਵੇ ਜਾਂ ਜਿਸ ਤਰ੍ਹਾਂ ਵੀ ਮਦਦ ਕਰ ਸਕਦੇ ਹਨ। ਉਨ੍ਹਾਂ ਨੂੰ ਕੁਝ ਨਾ ਕੁਝ ਮਦਦ ਕਰਕੇ ਗਊਆਂ ਨੂੰ ਬਚਾਇਆ ਜਾਵੇ।

**ਮਾਨਯੋਗ ਸਪੀਕਰ :** ਸਰਦਾਰ ਮਨਤਾਰ ਸਿੰਘ ਜੀ।

**ਮੁੱਖ ਸੰਸਦੀ ਸਕੱਤਰ, ਪੇਂਡੂ ਵਿਕਾਸ ਤੇ ਪੰਚਾਇਤਾਂ (ਸਰਦਾਰ ਮਨਤਾਰ ਸਿੰਘ ਬਰਾੜ) :** ਸਪੀਕਰ ਸਾਹਿਬ, ਮੇਰੀ ਆਪ ਜੀ ਰਾਹੀਂ ਬੇਨਤੀ

ਹੈ ਅਤੇ ਮੰਤਰੀ ਸਾਹਿਬ ਨੂੰ ਸੁਝਾਅ ਵੀ ਹੈ ਕਿ ਪਿਛਲੇ ਕੁਝ 20-25 ਦਿਨ ਪਹਿਲਾਂ ਸਾਡੇ ਇੱਕ ਘਟਨਾ ਘਟੀ ਹੈ। ਗਊਸ਼ਾਲਾ ਕਮੇਟੀਆਂ ਐਗਰੀਮੈਂਟ ਕਰ ਲੈਂਦੀਆਂ ਹਨ। ਇੱਕ ਗਊ ਲਈ 18 ਰੁਪਏ ਡੇਲੀ ਦੇ ਮਿਲਦੇ ਹਨ। ਇਸ ਵਿੱਚ ਬਾਹਰਲੇ ਜ਼ਿਲ੍ਹਿਆਂ ਵਿੱਚੋਂ ਗਊਆਂ ਟਰਾਂਸਫਰ ਕਰ ਦਿੰਦੇ ਹਨ। ਪਿੱਛੇ ਜਿਹੇ ਰੌਲਾ ਪਿਆ ਸੀ, 5-6 ਟਰੱਕ ਭਰੇ ਹੋਏ ਘੇਰੇ ਸਨ, ਪੁਲਿਸ ਦੀ ਗੱਡੀ ਵੀ ਭੰਨ੍ਹ ਦਿੱਤੀ ਸੀ। ਇਸ ਵਿੱਚ ਕੋਈ ਸੋਧ ਕਰ ਲਈ ਜਾਵੇ ਕਿ ਪਹਿਲਾਂ ਜਿਹੜੀ ਗਊਸ਼ਾਲਾ ਕਮੇਟੀ ਹੈ, ਜੋ ਲੋਕਲ ਸ਼ਹਿਰ ਹੈ ਜਾਂ ਲੋਕਲ ਡਿਸਟ੍ਰਿਕਟ ਹੈ, ਉਹ ਉਸ ਡਿਸਟ੍ਰਿਕਟ ਦੇ ਅਵਾਰਾ ਪਸ਼ੂ ਜਾਂ ਗਊਆਂ ਦੀ ਸੰਭਾਲ ਕਰੇਗੀ ਅਤੇ ਹੋਰ ਡਿਸਟ੍ਰਿਕਟ ਵਿੱਚੋਂ ਗਊਆਂ ਨਹੀਂ ਆਉਣਗੀਆਂ। ਕਈ ਗਊਸ਼ਾਲਾਵਾਂ ਇਹੋ ਜਿਹੀਆਂ ਹਨ ਕਿ ਉਹ ਰਾਤ ਨੂੰ ਗਊਆਂ ਮਿਲਾ ਤਾਂ ਲੈਂਦੇ ਹਨ ਪਰ ਐਗਰੀਮੈਂਟ ਕਰਕੇ ਫਿਰ ਖੁੱਲ੍ਹੀਆਂ ਛੱਡ ਦਿੰਦੇ ਹਨ, ਉਸ ਨਾਲ ਵੀ ਉੱਥੇ ਨੁਕਸਾਨ ਹੁੰਦਾ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਪਾਂਡੇ ਜੀ।

**ਸ਼੍ਰੀ ਰਾਕੇਸ਼ ਪਾਂਡੇ (ਲੁਧਿਆਣਾ ਉੱਤਰੀ):** ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਸਬੰਧ ਵਿੱਚ ਇੱਕ-ਦੋ ਗੱਲਾਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ। ਇੱਕ ਤਾਂ ਮੈਂਬਰ ਸਾਹਿਬ ਬੋਲ ਰਹੇ ਸਨ ਕਿ ਲੁਧਿਆਣੇ ਵਿੱਚ ਸਿਰਫ 5-10 ਗਊਸ਼ਾਲਾਵਾਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ 5-10 ਨਹੀਂ ਹਨ, ਉਥੇ ਗਊਸ਼ਾਲਾਵਾਂ ਘੱਟੋ-ਘੱਟ 25-30 ਹਨ ਪਰ ਪਸ਼ੂਆਂ ਦੀ ਸੰਭਾਲ ਕੋਈ ਵੀ ਗਊਸ਼ਾਲਾ ਪ੍ਰਾਪਰ ਨਹੀਂ ਕਰ ਰਹੀ। ਪਸ਼ੂ ਹਮੇਸ਼ਾ ਸੜਕਾਂ ਤੇ ਰਹਿੰਦੇ ਹਨ। ਦੂਸਰਾ, ਮੈਂ ਕਹਾਂਗਾ ਕਿ ਇਸ ਵਿੱਚ ਇਹ ਪ੍ਰਬੰਧ ਹੋਣਾ ਚਾਹੀਦਾ ਹੈ ਕਿ ਉਸ ਵਿੱਚ ਚੈੱਕ ਲਗਾਇਆ ਜਾਵੇ ਕਿ ਬੰਦਾ ਅਗਰ ਗਊਸ਼ਾਲਾ ਬਣਾਉਂਦਾ ਹੈ ਤੇ ਜੇ ਕੋਈ ਪਸ਼ੂ ਬਾਹਰ ਫਿਰਦਾ ਹੋਵੇ ਤਾਂ ਉਸ ਨੂੰ ਕਿਸੇ ਵੀ ਗਊਸ਼ਾਲਾ ਵਿੱਚ ਭੇਜਿਆ ਜਾਵੇ। ਕੁਝ ਲੋਕ ਗਊਸ਼ਾਲਾ ਦੇ ਨਾਂ ਤੇ ਸਰਕਾਰੀ ਜ਼ਮੀਨਾਂ ਤੇ ਖਾਸ ਕਰਕੇ ਕਬਜ਼ੇ ਕਰਨਾ ਚਾਹੁੰਦੇ ਹਨ, ਉਨ੍ਹਾਂ ਵਾਸਤੇ ਕੋਈ ਸਜ਼ਾ ਹੋਣੀ ਚਾਹੀਦੀ ਹੈ। ਤੀਸਰਾ ਮੈਂਬਰ ਸਾਹਿਬ ਨੇ ਸ਼ਹਿਰ ਦੀ ਸਭ ਤੋਂ ਪੁਰਾਣੀ ਇੱਕ ਗਊਸ਼ਾਲਾ ਦੀ ਗੱਲ ਕੀਤੀ ਹੈ, ਇੱਕ ਤਾਂ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਪ੍ਰਧਾਨ ਦਾ ਨਾਂ ਐਕਸਪੰਜ ਹੋਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦਾ ਹਾਊਸ ਨਾਲ ਕੋਈ ਤਾਅਲੁਕ ਨਹੀਂ ਹੈ। ਦੂਸਰਾ, ਮੈਂ ਮੈਂਬਰ ਸਾਹਿਬਾਨ ਦੀ ਜਾਣਕਾਰੀ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ.....

**ਮਾਨਯੋਗ ਸਪੀਕਰ:** ਮੈਂ ਤਾਂ ਹਾਜ਼ਰ ਮੈਂਬਰ ਸਮਝਿਆ ਸੀ, ਉਹ ਨਾਂ ਐਕਸਪੰਜ ਕਰ ਦਿਓ ਜੀ।

**ਸ਼੍ਰੀ ਰਾਕੇਸ਼ ਪਾਂਡੇ :** ਇਹ ਪਹਿਲਾਂ ਪ੍ਰਧਾਨ ਤੋਂ ਜਾਂ ਗਊਸ਼ਾਲਾ ਦੀ ਕਮੇਟੀ ਕੋਲ ਜਾ ਕੇ ਪੂਰੀ ਤਰ੍ਹਾਂ ਜਾਣਕਾਰੀ ਲੈ ਲੈਣ। ਉੱਥੇ ਕਿਸੇ ਵੀ ਤਰ੍ਹਾਂ ਦੀ ਜ਼ਮੀਨ ਕੋਈ ਵੀ ਆਦਮੀ ਨਹੀਂ ਦੱਬ ਰਿਹਾ ਬਲਕਿ ਉਸ ਦੇ ਸਬੰਧ ਵਿੱਚ ਵੱਡੀ...(ਵਿਘਨ) ਬਿਲਕੁਲ ਨਹੀਂ ਹੈ।

(ਇਸ ਸਮੇਂ ਅਜ਼ਾਦ ਮੈਂਬਰ, ਸਰਦਾਰ ਬਲਵਿੰਦਰ ਸਿੰਘ ਬੈਂਸ ਬਿਨਾ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**Mr. Speaker:** Please do not indulge among yourselves. ਤੁਸੀਂ ਆਪਸ ਵਿੱਚ ਟਕਰਾਅ ਨਾ ਕਰੋ, ਤੁਸੀਂ ਜੋ ਗੱਲ ਕਰਨੀ ਹੈ, ਉਹ ਮੇਰੇ ਨਾਲ ਕਰੋ।

**ਸ਼੍ਰੀ ਰਾਕੇਸ਼ ਪਾਂਡੇ :** ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਉਨ੍ਹਾਂ ਨੇ ਆਪਣੀ ਜ਼ਮੀਨ ਲੋਕਾਂ ਕੋਲੋਂ ਛੁਡਵਾ ਕੇ ਉਸ ਦੇ ਆਲੇ-ਦੁਆਲੇ ਚਾਰਦੀਵਾਰੀ ਕੀਤੀ ਹੈ, ਚਾਰ ਫੁੱਟ ਤਾਰ ਲਗਾਈ ਹੈ ਤਾਂ ਕਿ ਜ਼ਮੀਨ ਪ੍ਰੋਟੈਕਟ ਹੋ ਸਕੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਜੋਸ਼ੀ ਸਾਹਿਬ। ਜੋਸ਼ੀ ਸਾਹਿਬ, ਇਹ ਕਿਸਾਨਾਂ ਦਾ ਬੜਾ ਔਖਾ ਮਸਲਾ ਹੈ, ਇਹ ਜ਼ਰਾ ਦੇਖੋ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ਇਹ ਮਸਲਾ ਜਿਹੜਾ ਹੈ, ਇਹ ਨਾ ਮੇਰਾ ਹੈ, ਨਾ ਤੁਹਾਡਾ ਹੈ, ਨਾ ਕਿਸੇ ਹੋਰ ਦਾ ਹੈ, ਇਹ ਕਾਮਨ ਮਸਲਾ ਹੈ। ਇਸ ਵਿੱਚ ਸੋਧ ਇਹ ਕਰਨੀ ਚਾਹੀਦੀ ਹੈ ਕਿ .....

**ਮਾਨਯੋਗ ਸਪੀਕਰ:** ਨਹੀਂ ਸੋਧ ਨਹੀਂ, ਉਨ੍ਹਾਂ ਕਿਸਾਨਾਂ ਦੀ, ਗਊਆਂ ਦੀ ਸਾਂਭ ਲਈ ਸਵਾਲ ਹੈ ।

**ਸਥਾਨਕ ਸਰਕਾਰ ਮੰਤਰੀ :** ਮੈਂ ਦੱਸਦਾ ਹਾਂ ਜੀ, ਸਾਰੀ ਗੱਲ ਕਰਦਾ ਹਾਂ ਜੀ। ਸਭ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਜਿਹੜੇ ਲੋਕ ਦੁੱਧ ਵੇਚਦੇ ਹਨ, ਜਿੰਨਾ ਚਿਰ ਗਊ ਪ੍ਰਾਫਿਟੇਬਲ ਹੁੰਦੀ ਹੈ, ਉਨਾ ਚਿਰ ਉਹ ਉਸ ਨੂੰ ਰੱਖਦੇ ਹਨ, ਉਸ ਤੋਂ ਬਾਅਦ ਸੜਕ ਤੇ ਧੱਕਾ ਮਾਰ ਦਿੰਦੇ ਹਨ। ਮਾਂ-ਪਿਓ ਨੂੰ ਵੀ ਤਾਂ ਸਾਂਭਦੇ ਹਨ ਤੇ ਜਿਸ ਗਊ ਦਾ ਦੁੱਧ ਪੀਤਾ ਹੈ, ਗਊ ਨੂੰ ਮਾਤਾ ਦਾ ਦਰਜਾ ਹੈ, ਉਸ ਦੀ ਵੀ ਸੰਭਾਲ

ਕਰਨੀ ਚਾਹੀਦੀ ਹੈ ਪਰੰਤੂ ਉਸ ਤੋਂ ਬਾਅਦ ਧੱਕਾ ਮਾਰ ਦਿੰਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਗਊਸ਼ਾਲਾਵਾਂ ਬਣੀਆਂ ਹਨ, ਉਹ ਉੱਥੇ ਕੁਝ ਨਾ ਕੁਝ ਜਮ੍ਹਾਂ ਕਰਵਾਉਣ, ਕੋਈ ਪੈਸਾ ਜਮ੍ਹਾਂ ਕਰਵਾਉਣ। ਜਿਸ ਤਰ੍ਹਾਂ ਕਈ ਬਜ਼ੁਰਗਾਂ ਨੂੰ ਵੀ ਧੱਕਾ ਮਾਰ ਆਉਂਦੇ ਹਨ, ਜਿਹੜੇ ਬਿਰਧ ਘਰ ਬਣੇ ਹਨ ਉੱਥੇ ਛੱਡ ਆਉਂਦੇ ਹਨ, ਉੱਥੇ ਵੀ ਤਾਂ ਉਨ੍ਹਾਂ ਨੂੰ ਪੈਸੇ ਦੇ ਕੇ, ਕੁਝ ਨਾ ਕੁਝ ਦੇ ਕੇ ਆਉਂਦੇ ਹਨ। ਗਊ ਨੂੰ ਗਊ ਮਾਤਾ ਦਾ ਦਰਜਾ ਹੈ, ਦੁੱਧ ਪੀਣ ਤੱਕ ਤਾਂ ਅਸੀਂ ਉਸ ਨੂੰ ਸੰਭਾਲਦੇ ਹਾਂ। ਮੈਂ ਕਹਿੰਦਾ ਹਾਂ ਕਿ ਇਹ ਕਾਨੂੰਨ ਬਣਨਾ ਚਾਹੀਦਾ ਹੈ ਕਿ ਜਿਸ ਦੀ ਗਊ ਹੈ ਤੇ ਜੇ ਉਸ ਨੇ ਦੇਣੀ ਹੈ ਤਾਂ ਉਹ ਗਊਸ਼ਾਲਾ ਵਿੱਚ ਦੇਵੇ, ਉੱਥੇ ਪ੍ਰਾਪਰ ਪੈਸੇ ਜਮ੍ਹਾਂ ਕਰਵਾਉਣ। (ਵਿਘਨ) ਇਸ ਵਿੱਚ ਮਜ਼ਾਕ ਦੀ ਗੱਲ ਨਹੀਂ ਹੈ ਜੀ। ਗੁਰੂ ਸਾਹਿਬਾਨਾਂ ਨੇ ਗਊ ਗਰੀਬ ਦੀ ਰਾਖੀ ਦੀ ਗੱਲ ਕੀਤੀ ਹੈ ਤੇ ਅਸੀਂ ਮਜ਼ਾਕ ਬਣਾਉਂਦੇ ਹਾਂ, ਇਹ ਮਜ਼ਾਕ ਦੀ ਗੱਲ ਨਹੀਂ ਹੈ। ਇਸ ਤੇ ਸਾਨੂੰ ਗੰਭੀਰਤਾ ਨਾਲ ਵਿਚਾਰ ਕਰਨਾ ਚਾਹੀਦਾ ਹੈ ਕਿ ਗਊ ਸੰਭਾਲਣ ਦੀ ਜ਼ਿੰਮੇਵਾਰੀ ਉਸ ਦੀ ਹੀ ਹੈ ਜਿਹੜਾ ਜਿਮੀਂਦਾਰ ਗਊ ਦਾ ਦੁੱਧ ਪੀਂਦਾ ਹੈ ਤੇ ਕੀ ਦੁੱਧ ਪੀਣ ਤੋਂ ਬਾਅਦ ਗਊ ਉਸ ਦੀ ਮਾਤਾ ਨਹੀਂ? ਇਹ ਗੱਲ ਨਹੀਂ ਬਣਨੀ, ਆਪਾਂ ਸਭ ਨੂੰ ਵਿਚਾਰ ਕਰਕੇ ਇਸ ਵਿੱਚ ਸੋਧ ਕਰਨੀ ਚਾਹੀਦੀ ਹੈ ਤਾਂ ਹੀ ਸਰਾ-ਸਰ ਹੱਲ ਹੋਵੇਗਾ। ਉਹ ਵਿਚਾਰੇ ਜਿਹੜੇ ਗਊਸ਼ਾਲਾ ਖੋਲ੍ਹ ਦਿੰਦੇ ਹਨ, ਉਨ੍ਹਾਂ ਨੂੰ ਮੁੜ ਕੇ ਕੋਈ ਪੈਸਾ ਨਹੀਂ ਮਿਲਦਾ। ਹੁਣ ਸਰਕਾਰ ਨੇ ਕਮਿਸ਼ਨ ਬਣਾਇਆ ਹੈ, ਉਸ ਵਿੱਚ ਪ੍ਰੋਵੀਜ਼ਨ ਕੀਤੀ ਹੈ। ਮੈਂ ਤਾਂ ਸੀ.ਐਮ. ਸਾਹਿਬ, ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਤੇ ਬੈਨ ਕਰੋ। ਗਊ ਤੇ ਨਿਸ਼ਾਨੀ ਲਾਓ ਕਿ ਇਹ ਗਊ ਫਲਾਣੇ ਦੀ ਹੈ, ਇਸ ਦੀ ਰਜਿਸਟ੍ਰੇਸ਼ਨ ਹੋਵੇ। ਪਹਿਲਾਂ ਘਰ ਰੱਖਦੇ ਹਨ ਤੇ ਫਿਰ ਧੱਕਾ ਮਾਰ ਦਿੰਦੇ ਹਨ, ਉਨ੍ਹਾਂ ਦੀ ਜ਼ਿੰਮੇਵਾਰੀ ਹੋਵੇ ਅਤੇ ਉਹ ਗਊਸ਼ਾਲਾ ਵਿੱਚ ਪੈਸੇ ਜਮ੍ਹਾਂ ਕਰਵਾਉਣ ਤੇ ਇੰਜ ਇਨ੍ਹਾਂ ਨੂੰ ਸੜਕਾਂ ਤੇ ਨਾ ਸੁੱਟਣ। ਕਈ ਤਾਂ ਗਊਆਂ ਰਾਤ ਨੂੰ ਸੜਕਾਂ ਤੇ ਛੱਡ ਦਿੰਦੇ ਹਨ, ਉਹ ਬੂਟੇ ਖਾ ਜਾਂਦੀਆਂ ਹਨ ਤੇ ਸਵੇਰੇ ਫਿਰ ਦੁੱਧ ਚੋਣ ਨੂੰ ਘਰ ਲੈ ਆਉਂਦੇ ਹਨ। ਇਹ ਕਾਨੂੰਨ ਵਿੱਚ ਸੋਧ ਹੋਣੀ ਚਾਹੀਦੀ ਹੈ ਕਿ ਉਨ੍ਹਾਂ ਦੀ ਕੋਈ ਜ਼ਿੰਮੇਵਾਰੀ ਫਿਕਸ ਕਰਨੀ ਚਾਹੀਦੀ ਹੈ। (ਵਿਘਨ)

**ਮਾਨਯੋਗ ਸਪੀਕਰ :** ਹਾਂ ਜੀ, ਮੋਫਰ ਸਾਹਿਬ ਜੀ। ਸਾਰਾ ਟਾਈਮ ਇਸੇ ਬਿਲ ਤੇ ਨਾ ਲਗਾਇਆ ਜਾਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ):** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮਾਮਲਾ ਹੈ। ਸਰ, ਜਿਹੜਾ ਇਹ ਗਊ ਸੇਵਾ

ਕਮਿਸ਼ਨ (ਸੋਧਨਾ) ਬਿਲ, 2016 ਆਇਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਗਊ ਸੇਵਾ ਕਮਿਸ਼ਨ ਵਾਸਤੇ ਵਾਈਸ-ਚੇਅਰਮੈਨ ਜਾਂ ਗੈਰ ਸਰਕਾਰੀ ਮੈਂਬਰ ਲਏ ਜਾਣਗੇ। ਜਿਵੇਂ ਜੋਸ਼ੀ ਸਾਹਿਬ ਨੇ ਗੱਲ ਕੀਤੀ ਹੈ, ਗੱਲ ਇਕੱਲੀ ਗਊ ਦੀ ਨਹੀਂ ਹੈ। ਗਊ ਨੂੰ ਤਾਂ ਲੋਕ ਸਾਂਭਦੇ ਹਨ ਅਤੇ ਬਹੁਤ ਘੱਟ ਗਊ ਸੜਕ ਉਤੇ ਨਜ਼ਰ ਆਉਂਦੀ ਹੈ। ਸਾਨ੍ਹ ਬਹੁਤ ਜ਼ਿਆਦਾ ਹਨ...

**ਮਾਨਯੋਗ ਸਪੀਕਰ:** ਨਹੀਂ ਜੀ, ਗਊਆਂ ਵੀ ਬਹੁਤ ਜ਼ਿਆਦਾ ਹਨ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਪਹਿਲਾਂ ਪੁਰਾਣੇ ਸਮੇਂ ਵਿਚ ਦੇਸੀ ਗਊਆਂ ਹੁੰਦੀਆਂ ਸਨ ਲੇਕਿਨ ਜਦੋਂ ਦੀਆਂ ਐਚ.ਐਫ. ਬਰੀਡ ਆਈ ਹੈ ਤਾਂ ਇਨ੍ਹਾਂ ਵਿਚ ਬਹੁਤ ਵੱਡਾ ਵਾਧਾ ਹੋਇਆ ਹੈ। ਮੇਰੇ ਵੱਲੋਂ ਸੁਝਾਓ ਹੈ ਕਿ ਜਿੰਨੇ ਵੀ ਸੰਤ-ਮਹਾਂਪੁਰਸ਼ ਹਨ, ਉਨ੍ਹਾਂ ਨੇ ਗਊਸ਼ਾਲਾਵਾਂ ਖੋਲ੍ਹੀਆਂ ਹੋਈਆਂ ਹਨ। ਮੇਰਾ ਖਿਆਲ ਹੈ ਕਿ ਜਿਵੇਂ ਬੱਛੋਆਣੇ ਦੇ ਸੰਤ ਕਰਮ ਸਿੰਘ ਜੀ ਨੇ 70-80 ਗਊ-ਸ਼ਾਲਾਵਾਂ ਖੋਲ੍ਹੀਆਂ ਹੋਈਆਂ ਹਨ। ਉਨ੍ਹਾਂ ਨੇ ਗਊਆਂ ਦੀ ਬਹੁਤ ਸੰਭਾਲ ਕਰਵਾਈ ਹੈ। ਸਾਨੂੰ ਜ਼ਿਆਦਾ ਤੌਰ ਤੇ ਸੰਤਾਂ-ਮਹਾਂਪੁਰਸ਼ਾਂ ਨੂੰ ਇਸ ਵਿਚ ਨਾਲ ਲੈਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਨੂੰ ਕੋਈ ਲਾਲਚ ਨਹੀਂ ਹੁੰਦਾ। ਜਦੋਂ ਅਸੀਂ ਆਪਣੇ ਬੰਦੇ ਅਹੁਦੇਦਾਰ ਬਣਾ ਦਿਆਂਗੇ, ਜਿਵੇਂ ਜ਼ਮੀਨਾਂ ਰੋਕੀਆਂ ਜਾਂਦੀਆਂ ਹਨ, ਪੈਸੇ ਖਾਧੇ ਜਾਣਗੇ ਫਿਰ ਚਾਰੇ ਵਿਚੋਂ ਵੀ ਪੈਸੇ ਖਾਧੇ ਜਾਣਗੇ, ਆਮ ਬੰਦਾ ਤਾਂ ਇਹ ਸਭ ਕੁਝ ਕਰ ਲੈਂਦਾ ਹੈ ਪਰ ਜਿਹੜੇ ਸੰਤ-ਮਹਾਂਪੁਰਸ਼ ਹਨ, ਉਨ੍ਹਾਂ ਨੂੰ ਜ਼ਰੂਰ ਇਹ ਸੇਵਾ ਦੇਣੀ ਚਾਹੀਦੀ ਹੈ। ਜਿੰਨੇ ਵੀ ਉਦਾਸੀ ਡੇਰੇ ਹਨ, ਸਾਰਿਆਂ ਦੀਆਂ ਹੀ ਗਊਸ਼ਾਲਾਵਾਂ ਹਨ। ਵੱਧ ਤੋਂ ਵੱਧ ਉਨ੍ਹਾਂ ਨੂੰ ਨਾਲ ਲੈਣਾ ਚਾਹੀਦਾ ਹੈ। ਇਸ ਦੇ ਨਾਲ ਸਾਨੂੰ ਬਕਾਇਦਾ ਜਿਹੜਾ ਪਸ਼ੂ ਪਾਲਣ ਮਹਿਕਮਾ ਹੈ, ਉਹ ਬਾਹਰਲੇ ਮੁਲਕਾਂ ਨਾਲ ਟਾਈ-ਅੱਪ ਕਰੇ ਅਤੇ ਇਹ ਵੇਖੇ ਕਿ ਜਿਹੜੇ ਵੀ ਐਚ.ਐਫ. ਬਰੀਡ ਦੇ ਸਾਨ੍ਹ ਹਨ, ਢੱਠੇ ਹਨ ਅਤੇ ਜਿਹੜੇ ਲੋੜਵੰਦ ਨਹੀਂ ਹਨ, ਉਨ੍ਹਾਂ ਦਾ ਕੋਈ ਹੋਰ ਇੰਤਜ਼ਾਮ ਕੀਤਾ ਜਾਣਾ ਚਾਹੀਦਾ ਹੈ। ਪਹਿਲਾਂ ਆਪਾਂ ਕੁੱਤਿਆਂ ਦਾ ਵੀ ਇਥੇ ਰੈਜ਼ੋਲਿਊਸ਼ਨ ਲੈ ਕੇ ਆਏ ਸੀ, ਉਹ ਵੀ ਵਿਚੇ ਹੀ ਰੁਲ ਗਿਆ ਹੈ। ਉਸ ਉਤੇ ਵੀ ਕੋਈ ਗੱਲ ਨਹੀਂ ਹੋਈ। ਇਸ ਕਮਿਸ਼ਨ ਵਿਚ ਅਜਿਹੀਆਂ ਸਾਰੀਆਂ ਗੱਲਾਂ ਐਡ ਕਰੋ ਤਾਂ ਕਿ ਆਪਾਂ ਪਰਾਪਰ ਬਿਲ ਲਿਆ ਸਕੀਏ।

**ਮਾਨਯੋਗ ਸਪੀਕਰ:** ਇਹ ਰਹਿੰਦੀ-ਖੂੰਹਦੀ ਕਸਰ ਗਊਆਂ ਨੂੰ ਕੰਢੀ ਏਰੀਏ ਵਿਚ ਛੱਡ ਆਉਂਦੇ ਹਨ। ਹੁਸ਼ਿਆਰਪੁਰ ਜ਼ਿਲ੍ਹੇ ਵਿਚ ਛੱਡ ਆਉਂਦੇ ਹਨ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ):** ਸਪੀਕਰ ਸਾਹਿਬ, ਮੈਂ ਵੀ ਸਾਨ੍ਹ ਦੀ ਗੱਲ ਕਰ ਰਿਹਾ ਹਾਂ। ਜਿਹੜਾ ਬੰਦਾ ਮਰ ਜਾਂਦਾ ਹੈ ਤਾਂ ਫਿਰ ਇਕ ਵਕੀਲ ਕਰਨ ਵਾਸਤੇ ਕਿੰਨਾ ਪੈਸਾ ਖਰਚ ਹੁੰਦਾ ਹੈ। ਜਿਹੜਾ ਕਿਸਾਨ ਖੇਤ ਵਿਚ ਮਾਰਿਆ ਜਾਂਦਾ ਹੈ, ਸੀ.ਐਮ. ਸਾਹਿਬ ਵੱਲੋਂ ਉਸ ਨੂੰ ਇਕ ਲੱਖ ਰੁਪਿਆ ਦੇ ਦਿੱਤਾ ਜਾਂਦਾ ਹੈ। ਕੀ ਇਕ ਲੱਖ ਰੁਪਏ ਨਾਲ ਉਸ ਦਾ ਪਰਿਵਾਰ ਚਲ ਜਾਂਦਾ ਹੈ? ਉਨ੍ਹਾਂ ਦਾ ਵੱਡੇ ਪੱਧਰ ਤੇ ਫੰਡਾਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਤਾਂ ਜੋ ਜਿਹੜੇ ਉਨ੍ਹਾਂ ਤੋਂ ਪ੍ਰਭਾਵਿਤ ਹੁੰਦੇ ਹਨ, ਉਨ੍ਹਾਂ ਨੂੰ ਕੋਈ ਰਿਲੀਫ ਦਿੱਤਾ ਜਾ ਸਕੇ। ਕਿਸੇ ਬੰਦੇ ਨੂੰ ਕੀ ਪਤਾ ਹੈ ਕਿ ਰਸਤੇ ਵਿਚ ਸਾਨ੍ਹ ਆ ਜਾਵੇਗਾ ਜਾਂ ਕਿਸੇ ਬੰਦੇ ਨੂੰ ਕੀ ਪਤਾ ਹੈ ਕਿ ਉਸ ਦੀ ਮੌਤ ਕਿਸ ਤਰ੍ਹਾਂ ਹੋਵੇਗੀ? ਮੇਰਾ ਸੁਝਾਓ ਹੈ ਕਿ ਅਜਿਹੇ ਪ੍ਰਭਾਵਿਤ ਬੰਦਿਆਂ ਵਾਸਤੇ ਵੀ ਇਸ ਬਿਲ ਵਿਚ ਕੋਈ ਪ੍ਰਾਵਧਾਨ ਹੋਣਾ ਚਾਹੀਦਾ ਹੈ।

**ਸ਼੍ਰੀ ਅਮਰਿੰਦਰ ਸਿੰਘ ਰਾਜਾ ਵੜਿੰਗ (ਗਿੱਦੜਬਾਹਾ):** ਸਪੀਕਰ ਸਾਹਿਬ, ਮੈਂ ਇਕ ਛੋਟਾ ਜਿਹਾ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਮੇਨ ਰੋਡਜ਼ ਉਤੇ ਚਾਰੇ ਦੇ ਟਾਲ ਬਣੇ ਹੋਏ ਹਨ ਜਿਥੇ ਕਿ ਪੱਠੇ ਜਾਂ ਚਾਰਾ ਸੁੱਟਿਆ ਜਾਂਦਾ ਹੈ। ਕਿਰਪਾ ਕਰਕੇ ਇਹ ਵੀ ਬਿਲ ਵਿਚ ਐਡ ਕਰ ਲਿਆ ਜਾਵੇ ਕਿ ਕਿਸੇ ਵੀ ਮੇਨ ਰੋਡ ਉਤੇ ਪੱਠਿਆਂ ਜਾਂ ਚਾਰੇ ਵਾਲੀਆਂ ਟਾਲਜ਼ ਨਾ ਹੋਣ ਕਿਉਂਜੋ ਉਥੇ ਹੀ ਗਊਆਂ ਦੀ ਚਾਰਾ ਪਾਉਣ ਦੀ ਜਗ੍ਹਾ ਬਣਾ ਦਿੱਤੀ ਜਾਂਦੀ ਹੈ। ਇਸ ਨਾਲ ਟਰੈਫਿਕ ਰੁਕਦਾ ਹੈ ਤੇ ਫਿਰ ਇਸ ਤਰ੍ਹਾਂ ਐਕਸੀਡੈਂਟ ਵਧੇਰੇ ਹੁੰਦੇ ਹਨ। ਜੇਕਰ ਇਹ ਸੋਧ ਵੀ ਇਸ ਬਿਲ ਵਿਚ ਕਰ ਲਈ ਜਾਵੇ ਤਾਂ ਚੰਗਾ ਹੋਵੇਗਾ।

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ):** ਮਾਨਯੋਗ ਸਪੀਕਰ ਸਾਹਿਬ, ਗਊ ਸੇਵਾ ਕਮਿਸ਼ਨ ਦਾ ਬਿਲ ਆਇਆ ਹੈ ਅਤੇ ਵੱਖ ਵੱਖ ਮੈਂਬਰ ਸਾਹਿਬਾਨ ਨੇ ਆਪੋ-ਆਪਣੇ ਵਿਚਾਰ ਦਿੱਤੇ ਹਨ। ਮੈਂ ਵੀ ਇਸ ਸਬੰਧ ਵਿਚ ਆਪਣੀ ਰਾਏ ਸਦਨ ਨੂੰ ਦੇਣੀ ਚਾਹੁੰਦਾ ਹਾਂ। ਜਿਥੇ ਸਰਕਾਰ ਨੇ ਜ਼ਿਲ੍ਹਾ ਲੈਵਲ ਤੇ 25-25 ਏਕੜ ਵਿਚ ਨਵੀਆਂ ਗਊ-ਸ਼ਾਲਾਵਾਂ ਬਣਾਈਆਂ ਹਨ। ਮੈਨੂੰ ਲੱਗਦਾ ਹੈ ਕਿ ਉਸ ਨਾਲ ਇਹ ਸਮੱਸਿਆ ਕਾਫੀ ਹੱਦ ਤੱਕ ਹੱਲ ਹੋ ਜਾਵੇਗੀ ਪਰ ਜਿੰਨਾ ਵੀ ਬੇਸਹਾਰਾ ਪਸ਼ੂ ਹੈ, ਉਨ੍ਹਾਂ ਦੀ ਗਿਣਤੀ ਇੰਨੀ ਜ਼ਿਆਦਾ ਹੈ ਕਿ ਉਸ ਨਾਲ ਜਿਸਮਾਨੀ ਨੁਕਸਾਨ ਅਤੇ ਹੋਰ ਨੁਕਸਾਨ ਵੀ ਕਾਫੀ ਹੋ ਰਿਹਾ ਹੈ। ਸਾਡੇ ਇਸ ਨਾਲ ਸੈਂਟੀਮੈਂਟਸ ਜੁੜੇ ਹੋਏ

[ ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ ]

ਹਨ। ਮੈਂ ਸਦਨ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਰੈਂਟ ਕੰਟਰੋਲ ਐਕਟ ਹੈ, ਉਸ ਵਿਚ ਮੰਦਰਾਂ, ਗੁਰਦੁਆਰਿਆਂ ਅਤੇ ਹੋਰ ਧਾਰਮਿਕ ਸਥਾਨਾਂ ਨੂੰ ਛੋਟ ਦਿੱਤੀ ਗਈ ਹੈ। ਜੇਕਰ ਗਊਸ਼ਾਲਾਵਾਂ ਨੂੰ ਰੈਂਟ ਕੰਟਰੋਲ ਐਕਟ ਤੋਂ ਛੋਟ ਦਿੱਤੀ ਜਾਵੇ ਤਾਂ ਉਸ ਨਾਲ ਜਿਹੜੀਆਂ ਸਮਾਜ ਸੇਵੀ ਸੰਸਥਾਵਾਂ ਗਊਸ਼ਾਲਾਵਾਂ ਚਲਾਉਂਦੀਆਂ ਹਨ, ਜੋ ਹਜ਼ਾਰਾਂ ਦੀ ਗਿਣਤੀ ਵਿਚ ਹਨ, ਉਨ੍ਹਾਂ ਦੀ ਬਹੁਤ ਵੱਡੀ ਮਦਦ ਹੋਵੇਗੀ। ਕਿਉਂਜੋ ਇਕ ਤਾਂ ਉਨ੍ਹਾਂ ਦੀ ਜਾਇਦਾਦ ਉਤੇ ਕਬਜ਼ਾ ਹੋਣ ਤੋਂ ਬਚਦਾ ਹੈ, ਦੂਜਾ ਉਨ੍ਹਾਂ ਦੀ ਆਮਦਨ ਦੇ ਸਾਧਨ ਵਧਦੇ ਹਨ। ਸਰਕਾਰ ਦਾ ਉਸ ਉਤੇ ਕੋਈ ਖਰਚ ਨਹੀਂ ਹੋਣਾ। ਮੇਰੀ ਦੂਜੀ ਬੇਨਤੀ ਹੈ ਕਿ ਇਨ੍ਹਾਂ ਸੰਸਥਾਵਾਂ ਨੂੰ ਆਰਥਿਕ ਮਦਦ ਦੇਣ ਦਾ ਵੀ ਕੋਈ ਨਾ ਕੋਈ ਉਚਿਤ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ।

**ਸਰਦਾਰ ਹਰਦਿਆਲ ਸਿੰਘ ਕੰਬੋਜ (ਰਾਜਪੁਰਾ):** ਸਪੀਕਰ ਸਾਹਿਬ, ਕੇਵਲ ਇਕ ਮਿੰਟ ਦਾ ਸਮਾਂ ਦੇ ਦਿਉ। ਸਪੀਕਰ ਸਾਹਿਬ, ਇਸ ਗੱਲ ਲਈ ਸਾਰਾ ਹਾਊਸ ਹੀ ਫਿਕਰਮੰਦ ਹੈ ਕਿਉਂਕਿ ਸੜਕਾਂ ਉਤੇ ਆਮ ਹੀ ਸਾਨ੍ਹ ਤੁਰੇ ਫਿਰਦੇ ਹਨ। ਇਨ੍ਹਾਂ ਕਾਰਨ ਜਾਨੀ ਤੌਰ ਤੇ ਬਹੁਤ ਨੁਕਸਾਨ ਹੋਇਆ ਹੈ। ਮੇਰੇ ਕੋਲ ਇਹ ਪੇਪਰ ਹੈ। ਪਿਛਲੇ 20 ਦਿਨਾਂ ਵਿਚ 3 ਮੌਤਾਂ ਰਾਜਪੁਰੇ ਵਿਚ ਸਾਨ੍ਹਾਂ ਨੇ ਟੱਕਰ ਮਾਰ ਕੇ ਕੀਤੀਆਂ ਹਨ ਅਤੇ ਚਾਰ ਵਿਅਕਤੀ ਜੇਰੇ ਇਲਾਜ ਹਨ। ਹੁਣ ਡਿਪਟੀ ਸੀ.ਐਮ. ਸਾਹਿਬ ਨੇ ਬੋਲਣਾ ਹੈ। ਮੈਂ ਬੇਨਤੀ ਕਰਾਂਗਾ ਕਿ ਜਿਹੜੇ ਚਲੇ ਗਏ ਹਨ, ਉਨ੍ਹਾਂ ਨੂੰ ਵਾਪਸ ਤਾਂ ਨਹੀਂ ਲਿਆਂਦਾ ਜਾ ਸਕਦਾ ਪਰ ਉਨ੍ਹਾਂ ਪਰਿਵਾਰਾਂ ਨੂੰ ਘੱਟੋ ਘੱਟ ਪੰਜ ਪੰਜ ਲੱਖ ਰੁਪਏ ਦੀ ਮਾਲੀ ਮਦਦ ਦਿੱਤੀ ਜਾਵੇ ਅਤੇ ਜਿਹੜੇ ਬਿਮਾਰ ਪਏ ਹਨ, ਉਨ੍ਹਾਂ ਨੂੰ ਇਲਾਜ ਕਰਵਾਉਣ ਲਈ ਜ਼ਰੂਰ ਮਦਦ ਦੇਣੀ ਚਾਹੀਦੀ ਹੈ । ਅੱਗੇ ਨੂੰ ਐਸੇ ਪ੍ਰਬੰਧ ਵੀ ਕੀਤੇ ਜਾਣ ਅਤੇ ਇਨ੍ਹਾਂ ਨੂੰ ਕੈਟਲ ਪੌਂਡ ਵਿੱਚ ਫੜ੍ਹ ਕੇ ਲਿਜਾਇਆ ਜਾਵੇ, ਨਹੀਂ ਤਾਂ ਨਿੱਤ ਦਿਹਾੜੇ ਚਾਰ-ਪੰਜ ਮੌਤਾਂ ਰੋਜ਼ ਇਨ੍ਹਾਂ ਕਰਕੇ ਐਕਸੀਡੈਂਟ ਵਿੱਚ ਹੁੰਦੀਆਂ ਹਨ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਗੁਰਕੀਰਤ ਸਿੰਘ ਅਤੇ ਸਰਦਾਰ ਅਜਾਇਬ ਸਿੰਘ ਭੱਟੀ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ।)

**ਮਾਨਯੋਗ ਸਪੀਕਰ :** ਬਹੁਤ ਹੋ ਗਿਆ ਹੈ । ਇਸ ਤੇ ਨਹੀਂ, ਹੋਰ ਕਿਸੇ ਬਿਲ ਤੇ ਬੋਲ ਲੈਣਾ । ਹਾਂ ਜੀ, ਡਿਪਟੀ ਸੀ. ਐਮ. ਸਾਹਿਬ । (ਵਿਘਨ) ਚਲੋ, ਸਰਦਾਰ ਗੁਰਕੀਰਤ ਸਿੰਘ ਜੀ, ਤੁਸੀਂ ਦੱਸੋ ।

**ਸਰਦਾਰ ਗੁਰਕੀਰਤ ਸਿੰਘ (ਖੰਨਾ) :** ਸਪੀਕਰ ਸਾਹਿਬ, ਇਹ ਮਸਲਾ ਬਹੁਤ ਗੰਭੀਰ ਹੈ ਅਤੇ ਸਾਰਿਆਂ ਨੇ ਹੀ ਚਿੰਤਾ ਜ਼ਾਹਰ ਕੀਤੀ ਹੈ । ਸਰ, ਮਿਊਂਸਿਪਲ ਕਮੇਟੀਆਂ ਵਿੱਚ ਕਈ ਵਾਰ ਜ਼ਮੀਨਾਂ ਉਨ੍ਹਾਂ ਕੋਲ ਉਪਲਬਧ ਹੁੰਦੀਆਂ ਹਨ । ਅਗਰ ਉਹ ਗਊਸ਼ਾਲਾ ਲਈ ਜ਼ਮੀਨ ਦੇਣਾ ਚਾਹੁੰਦੇ ਹਨ ਤਾਂ ਸਰਕਾਰ ਇਸ ਬਿਲ ਵਿੱਚ ਸੋਧ ਲਿਆਵੇ ਤਾਂ ਕਿ ਉਹ ਜ਼ਮੀਨ ਗਊਸ਼ਾਲਾ ਲਈ ਵਰਤੀ ਜਾ ਸਕੇ । ਇੱਕ ਤਾਂ ਮੇਰਾ ਇਹ ਪੁਆਇੰਟ ਹੈ । ਦੂਸਰਾ ਪੁਆਇੰਟ ਇਹ ਹੈ ਕਿ ਜਿਵੇਂ ਸਾਡੇ ਭਾਦਸੋਂ ਬੀੜ ਹੈ ਤੇ ਉਥੇ ਹਜ਼ਾਰਾਂ ਏਕੜ ਜੰਗਲਾਤ ਦੀ ਜ਼ਮੀਨ ਪਈ ਹੈ ਔਰ ਬਹੁਤ ਸਾਰੀਆਂ ਸਮਾਜਿਕ ਜਥੇਬੰਦੀਆਂ ਉਥੇ ਗਊਆਂ ਦੀ ਸੰਭਾਲ ਕਰਦੀਆਂ ਹਨ । ਸਰਕਾਰ ਵੱਲੋਂ ਉਨ੍ਹਾਂ ਨੂੰ ਆਈਡੈਂਟੀਫਾਈ ਕਰਨਾ ਚਾਹੀਦਾ ਹੈ । ਉਨ੍ਹਾਂ ਦੀ ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ ਕਿਉਂਕਿ ਉਹ ਅੱਛਾ ਕੰਮ ਕਰ ਰਹੇ ਹਨ । ਇਨ੍ਹਾਂ ਵਿੱਚ ਉਨ੍ਹਾਂ ਲਈ ਵੀ ਪ੍ਰਾਵਧਾਨ ਹੋਣਾ ਚਾਹੀਦਾ ਹੈ ਕਿ ਇਹੋ ਜਿਹੀਆਂ ਜਥੇਬੰਦੀਆਂ ਅੱਛਾ ਕੰਮ ਕਰ ਰਹੀਆਂ ਹਨ । ਸਰ, ਮੈਂ ਇੱਕ ਦਿਨ ਪਿੱਛੇ ਜਿਹੇ ਭਾਦਸੋਂ ਬੀੜ ਤੇ ਗਿਆ ਸੀ ਕਿਉਂਕਿ ਮੈਨੂੰ ਕਿਸੇ ਜਥੇਬੰਦੀ ਨੇ ਬੁਲਾਇਆ ਸੀ । ਭਾਦਸੋਂ ਦਾ ਇੱਕ ਡਾਕਟਰ, ਉਹ ਵੈਟਰਨਰੀ ਡਾਕਟਰ ਹੈ, ਉਹ ਸਵੇਰੇ ਹੀ ਉਥੇ ਆ ਜਾਂਦਾ ਹੈ ਅਤੇ ਬਿਨਾਂ ਕਿਸੇ ਲੋਭ-ਲਾਲਚ ਤੋਂ ਉਥੇ ਸੇਵਾ ਕਰਦਾ ਹੈ, ਗਊ ਦੇ ਇੰਜੈਕਸ਼ਨ ਲਗਾਉਣਾ ਜਾਂ ਕੋਈ ਹੋਰ ਮੈਡੀਕਲ ਏਡ ਦੇਣੀ । ਕਿਉਂ ਨਾ ਸਰਕਾਰ ਉਨ੍ਹਾਂ ਨੂੰ ਆਈਡੈਂਟੀਫਾਈ ਕਰਕੇ ਉਨ੍ਹਾਂ ਦੀ ਹੌਸਲਾ ਅਫਜ਼ਾਈ ਕਰੇ ਔਰ ਇਹ ਜਿਹੜੀਆਂ ਮਿਊਂਸਿਪਲ ਕਮੇਟੀਆਂ ਹਨ, ਉਨ੍ਹਾਂ ਨੂੰ ਜ਼ਰੂਰ ਖੁੱਲ੍ਹ ਦਿੱਤੀ ਜਾਵੇ ਔਰ ਦੂਜਾ, ਜੇ ਮਿਊਂਸਿਪਲ ਕਮੇਟੀਆਂ ਕੋਲ ਗਊਸ਼ਾਲਾ ਲਈ ਜ਼ਮੀਨ ਉਪਲਬਧ ਹੈ ਤਾਂ ਉਹ ਉਥੇ ਗਊਸ਼ਾਲਾ ਖੋਲ੍ਹ ਸਕਣ ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਮਾਨਯੋਗ ਸਪੀਕਰ ਸਾਹਿਬ, ਜਿਹੜੀ ਬੇਸਿਕ ਪਰਾਬਲਮ ਗਊਸ਼ਾਲਾਵਾਂ ਦੀ ਹੈ, ਉਹ ਤਾਂ ਉਨ੍ਹਾਂ ਦੀ ਅਰਥਚਾਰੇ ਦੀ ਹੈ । ਸਾਡੇ ਰੋਪੜ ਜ਼ਿਲ੍ਹੇ ਵਿੱਚ ਇੱਕ ਜ਼ਿਮੀਂਦਾਰ ਨੇ ਬੜਾ ਅੱਛਾ ਮਾਡਲ ਆਪਣੀ ਮਿਹਨਤ ਨਾਲ ਪੇਸ਼ ਕੀਤਾ ਹੈ । 250 ਏਕੜ ਦਾ ਉਸ ਦਾ ਆਪਣਾ ਡੇਅਰੀ ਫਾਰਮ ਹੈ । ਉਸ ਤੇ ਉਸ ਨੇ ਗੋਬਰ ਗੈਸ ਪਲਾਂਟ ਲਗਾ ਕੇ ਸਾਰੇ ਪਿੰਡ ਨੂੰ ਫਰੀ ਗੈਸ ਸਪਲਾਈ ਕੀਤੀ ਹੋਈ ਹੈ । ਉਹ ਤਾਂ ਫਰੀ ਗੈਸ ਦੇ ਰਿਹਾ ਹੈ ਪਰ ਇਸ ਮਾਡਲ ਨੂੰ ਜੇ ਗਊਸ਼ਾਲਾਵਾਂ ਨਾਲ ਜੋੜ ਲਿਆ

[ ਸਿੱਖਿਆ ਮੰਤਰੀ ]

ਜਾਵੇ, ਕਮਿਊਨਿਟੀ ਨਾਲ ਜੋੜ ਲਿਆ ਜਾਵੇ ਤਾਂ ਗਊਸ਼ਾਲਾਵਾਂ ਦੀ ਪਰਮਾਨੈਂਟ ਇਨਕਮ ਨਿਕਲ ਸਕਦੀ ਹੈ । ਮੈਂ ਮੈਂਬਰ ਸਾਹਿਬਾਨ ਨੂੰ ਵੀ ਬੇਨਤੀ ਕਰਾਂਗਾ ਕਿ ਉਹ ਜ਼ਰੂਰ ਦੇਖਣ । ਪੂਰੇ 250 ਪਰਿਵਾਰਾਂ ਨੂੰ ਫਰੀ ਗੈਸ ਸਾਰਾ ਸਾਲ ਪਿੰਡ ਦੇ ਡੇਅਰੀ ਫਾਰਮ ਤੋਂ ਮਿਲਦੀ ਹੈ । ਇਸ ਨੂੰ ਅਗਰ ਗਊਸ਼ਾਲਾ ਨਾਲ ਜੋੜਿਆ ਜਾਵੇ ਤਾਂ ਪਰਮਾਨੈਂਟ ਇਕਾਨਮੀ ਜਿਹੜੀ ਹੈ, ਉਹ ਗਊਸ਼ਾਲਾ ਦੀ ਐਸਟੈਬਲਿਸ਼ ਕੀਤੀ ਜਾ ਸਕਦੀ ਹੈ । ਇਸ ਮਾਡਲ ਤੇ ਵੀ ਵਿਚਾਰ ਕੀਤੀ ਜਾਵੇ ।

**ਸਰਦਾਰ ਅਜਾਇਬ ਸਿੰਘ ਭੱਟੀ (ਭੁੱਚੋ ਮੰਡੀ, ਐਸ. ਸੀ.) :** ਸਪੀਕਰ ਸਾਹਿਬ, ਮੈਂ ਬਠਿੰਡੇ ਨਾਲ ਸਬੰਧਿਤ ਗਊਸ਼ਾਲਾਵਾਂ ਦੀ ਗੱਲ ਕਰਨੀ ਚਾਹੁੰਦਾ ਹਾਂ । ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ, ਮਾਨਯੋਗ ਡਿਪਟੀ ਮੁੱਖ ਮੰਤਰੀ ਜੀ ਨੂੰ ਮੁਬਾਰਕਬਾਦ ਵੀ ਦੇਣਾ ਚਾਹੁੰਦਾ ਹੈ ਕਿ ਇਨ੍ਹਾਂ ਨੇ ਬਠਿੰਡੇ ਵਿੱਚ ਇਸ ਸਮੱਸਿਆ ਨੂੰ ਹੱਲ ਕਰਨ ਲਈ ਕਾਫੀ ਸ਼ਲਾਘਾਯੋਗ ਕਦਮ ਚੁੱਕੇ ਹਨ । ਮੇਰੇ ਹਲਕੇ ਦਾ ਪਿੰਡ ਹੈ, ਹਰਰਾਏਪੁਰ, ਉਥੇ ਵੀ ਇਨ੍ਹਾਂ ਨੇ ਨਵੀਂ ਗਊਸ਼ਾਲਾ ਖੋਲ੍ਹਣ ਦੀ ਪਰਪੋਜ਼ਲ ਬਣਾਈ ਹੈ ਤੇ ਕੰਮ ਵੀ ਸ਼ੁਰੂ ਕੀਤਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿੱਚ ਪਬਲੀਕਲੀ ਇਹ ਅਨਾਊਂਸ ਕੀਤਾ ਗਿਆ ਕਿ ਬਠਿੰਡੇ ਵਿੱਚ ਕੁਝ ਦਿਨਾਂ ਬਾਅਦ ਕੋਈ ਅਵਾਰਾ ਪਸ਼ੂ ਚਾਹੇ ਢੱਠਾ ਹੋਵੇ, ਚਾਹੇ ਗਊ ਹੋਵੇ, ਸੜਕਾਂ ਤੇ ਦੇਖਣ ਨੂੰ ਨਹੀਂ ਮਿਲੇਗਾ ਪਰ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ Bathinda is the worst ਜਿਹੜਾ ਕਿ ਅਵਾਰਾ ਪਸ਼ੂਆਂ ਦੀ ਵਜ੍ਹਾ ਨਾਲ ਹੈ । ਇਨ੍ਹਾਂ ਦੇ ਸ਼ਲਾਘਾਯੋਗ ਕਦਮਾਂ ਵਿੱਚ ਅਸੀਂ ਵੀ ਭਾਈਵਾਲ ਹਾਂ ਪਰ ਮੈਂ ਬੇਨਤੀ ਕਰਦਾ ਹਾਂ ਕਿ ਸਭ ਤੋਂ ਵੱਡੀ ਸਮੱਸਿਆ ਇੰਪਲਾਇਮੈਂਟ ਦੀ ਹੈ । ਮੇਰੇ ਹਲਕੇ ਵਿੱਚ ਅੰਤ ਦੀਆਂ ਗਊਸ਼ਾਲਾਵਾਂ ਹਨ । ਉਥੇ ਕੁਝ ਲੋਕ ਇਹ ਜਿਹੇ ਵੀ ਹਨ, ਜਿਵੇਂ ਉਹ ਗਊ ਪਾਲਦੇ ਹਨ, ਦੁੱਧ ਦਾ ਉਤਪਾਦਨ ਹੁੰਦਾ ਹੈ, ਦੁੱਧ ਵੇਚਦੇ ਹਨ, ਦੁੱਧ ਦੂਰ-ਦੁਰਾਡੇ ਜਾ ਕੇ ਦੇ ਕੇ ਆਉਂਦੇ ਹਨ ਤਾਂ ਉਨ੍ਹਾਂ ਗਊਸ਼ਾਲਾਵਾਂ ਦੀ ਦੇਖਭਾਲ ਲਈ ਮਜ਼ਦੂਰ ਉਨ੍ਹਾਂ ਪਿੰਡਾਂ ਵਿੱਚੋਂ ਹੀ ਮਿਲ ਸਕਦੇ ਹਨ, ਜਿਨ੍ਹਾਂ ਨੂੰ ਇੰਪਲਾਇਮੈਂਟ ਦਿੱਤੀ ਜਾ ਸਕਦੀ ਹੈ । ਇਸੇ ਤਰ੍ਹਾਂ ਜਿਹੜੇ ਆਵਾਰਾ ਪਸ਼ੂ ਹਨ, ਉਨ੍ਹਾਂ ਨੂੰ ਇੱਕ ਪਿੰਡ ਤੋਂ ਦੂਜੀ ਥਾਂ ਦੌੜਾ ਦਿੰਦੇ ਹਨ ਤਾਂ ਕਿ ਉਹ ਫਸਲਾਂ ਦਾ ਨੁਕਸਾਨ ਨਾ ਕਰਨ, ਪਿੰਡਾਂ ਦੇ ਕਿਸਾਨ ਸੈਂਕੜਿਆਂ ਦੀ ਗਿਣਤੀ ਵਿੱਚ ਇਕੱਠੇ ਹੋ ਕੇ ਝੁੰਡ ਬਣਾ ਕੇ ਰਾਤ-ਬਰਾਤੇ ਚੋਰੀ ਛਿਪੇ ਪਸ਼ੂਆਂ ਨੂੰ ਇੱਕ ਹੱਦ ਤੋਂ ਦੂਜੀ ਹੱਦ ਵਿੱਚ ਛੱਡਣ ਦੀ ਕੋਸ਼ਿਸ਼ ਕਰਦੇ ਹਨ। ਇਸ ਲਈ ਚੰਗਾ ਕਿਉਂ ਨਾ ਹੋਵੇ ਕਿ

ਇੱਕ ਇਸ ਤਰ੍ਹਾਂ ਦੀ ਟੀਮ ਬਣਾ ਲਈ ਜਾਵੇ, ਜਿਹੜੀ ਕਿ ਉਨ੍ਹਾਂ ਦੀ ਇਸ ਢੰਗ ਦੇ ਨਾਂਲ ਵੀ ਦੇਖਭਾਲ ਕਰਨ ਅਤੇ ਉਹ ਪਸ਼ੂ ਉਸੇ ਹਦੂਦ ਦੇ ਵਿੱਚ ਰਹਿਣ, ਉਨ੍ਹਾਂ ਨੂੰ ਉਸੇ ਪਿੰਡ ਦੀ ਜਾਂ ਉਸ ਇਲਾਕੇ ਦੀ ਸਬੰਧਤ ਗਊਸ਼ਾਲਾ ਤੱਕ ਹੀ ਸੀਮਿਤ ਰੱਖਿਆ ਜਾਵੇ ਔਰ ਉਨ੍ਹਾਂ ਦੀ ਦੇਖਭਾਲ ਕੀਤੀ ਜਾਵੇ ....

**Mr. Speaker :** Thank you.

**Sardar Ajaib Singh Bhatti :** Excuse me, just one minute, ਮੈਂ ਇਸ ਵਾਸਤੇ ਕਹਿ ਰਿਹਾ ਹਾਂ ਤਾਂ ਕਿ ਉਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਇਹ ਵਿਸ਼ਵਾਸ ਬਣੇ ਕਿ ਇਨ੍ਹਾਂ ਦੀ ਦੇਖਭਾਲ ਕਰਨਾ ਸਾਡਾ ਕੰਮ ਹੈ ਅਤੇ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਵੀ ਨਾ ਹੋਵੇ ਅਤੇ ਲੋਕਾਂ ਨੂੰ ਇੰਪਲਾਇਮੈਂਟ ਜੈਨਰੇਟ ਹੋਵੇ। Thank you.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਸਾਰੇ ਸਦਨ ਨੂੰ ਇੱਕ ਗੱਲ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇੱਕ ਬਹੁਤ ਵੱਡਾ ਉਪਰਾਲਾ ਸ਼ੁਰੂ ਕਰ ਰਹੇ ਹਾਂ ਜਿਹੜਾ ਹੁਣੇ ਅਗਲੇ 15-20 ਦਿਨਾਂ ਵਿੱਚ ਸ਼ੁਰੂ ਹੋਣਾ ਹੈ। ਅਸੀਂ ਹਰ ਡਿਸਟ੍ਰਿਕਟ ਵਿੱਚ ਗਊਸ਼ਾਲਾਵਾਂ ਬਣਾ ਦਿੱਤੀਆਂ ਹਨ ਜਾਂ ਅੰਡਰ ਕੰਸਟ੍ਰਕਸ਼ਨ ਹਨ। ਗਊਸ਼ਾਲਾ ਦਾ ਸਾਈਜ਼ ਕਿਤੇ 25 ਏਕੜ ਹੈ, ਕਿਤੇ 50 ਏਕੜ ਹੈ, ਅਸੀਂ 100 ਏਕੜ ਤੱਕ ਵੀ ਜਾ ਰਹੇ ਹਾਂ। ਗੌਰਮਿੰਟ ਉਸ ਗਊਸ਼ਾਲਾ ਤੇ ਸਾਰਾ ਐਕਸਪੈਂਡੀਚਰ ਕਰ ਰਹੀ ਹੈ। ਉਥੇ ਉਨ੍ਹਾਂ ਦੇ ਸ਼ੈੱਡ, ਸਾਰਾ ਕੁਝ ਹੈ। ਉਹ ਗਊਸ਼ਾਲਾ ਡਿਪਟੀ ਕਮਿਸ਼ਨਰ ਦੇ ਅਧੀਨ ਹੋਵੇਗੀ। ਉਸ ਡਿਸਟ੍ਰਿਕਟ ਦੇ ਪਰਾਮਾਨੈਂਟ ਸਿਟੀਜ਼ਨਜ਼ ਇਸ ਦੇ ਮੈਂਬਰ ਹੋਣਗੇ। ਕਈ ਗਊਸ਼ਾਲਾਵਾਂ ਤਿਆਰ ਹੋ ਗਈਆਂ ਹਨ, ਬਠਿੰਡੇ ਵਾਲੀ ਤਾਂ ਮੇਰਾ ਖਿਆਲ ਹੈ 5-10 ਦਿਨਾਂ ਵਿੱਚ ਆਪਾਂ ਸ਼ੁਰੂ ਵੀ ਕਰਨ ਲੱਗੇ ਹਾਂ। ਮੈਂ ਹਾਊਸ ਨੂੰ ਐਸ਼ੋਅਰ ਕਰਨਾ ਚਾਹੁੰਦਾ ਹਾਂ ਕਿ ਅਗਲੇ 6 ਮਹੀਨਿਆਂ ਵਿੱਚ ਬਹੁਤ ਵੱਡੇ ਪੱਧਰ ਤੇ ਅਸੀਂ ....

**ਮਾਨਯੋਗ ਸਪੀਕਰ :** ਢੱਠੇ ਵੀ ਹਨ?

**ਉਪ ਮੁੱਖ ਮੰਤਰੀ :** ਸਾਰੇ ਹੀ ਹਨ। ਅਲੱਗ ਅਲੱਗ ਸੈਕਸ਼ਨਜ਼ ਬਣਾਏ ਹਨ। ਗਊਸ਼ਾਲਾ ਵਿੱਚ ਵੀ ਅਲੱਗ ਅਲੱਗ ਸੈਕਸ਼ਨ ਬਣਾਏ ਹਨ। ਬਹੁਤ ਵੱਡੇ ਪੱਧਰ ਤੇ ਜਿਵੇਂ ਵਾਰ ਹੁੰਦੀ ਹੈ, ਇਹ ਪ੍ਰੋਜੈਕਟ ਲੈ ਕੇ ਚੱਲੇ ਹਾਂ। ਮੇਰੀ ਉਮੀਦ ਹੈ, ਅਸੀਂ ਟਾਰਗੈਟ ਕਰ ਰਹੇ ਹਾਂ ਕਿ ਘੱਟ ਤੋਂ ਘੱਟ ਇੱਕ ਲੱਖ ਜਾਨਵਰ ਵੱਖ ਵੱਖ ਗਊਸ਼ਾਲਾਵਾਂ ਵਿੱਚ 6 ਮਹੀਨਿਆਂ ਦੇ ਅੰਦਰ ਅੰਦਰ ਭੇਜ ਸਕੀਏ। (ਥੰਪਿੰਗ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਗਊ-ਸੇਵਾ ਕਮਿਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵੰ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 5**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।**

**ਮਾਨਯੋਗ ਸਪੀਕਰ :** ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਪਸ਼ੂ ਪਾਲਣ, ਡੇਅਰੀ ਵਿਕਾਸ ਤੇ ਮੱਛੀ ਪਾਲਣ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ (ਸਰਦਾਰ ਗੁਲਜਾਰ ਸਿੰਘ ਰਣੀਕੇ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਗਊ-ਸੇਵਾ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਗਊ-ਸੇਵਾ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਗਊ-ਸੇਵਾ ਕਮਿਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

------

## 5. THE PUNJAB PHYSIOTHERAPY COUNCIL BILL, 2016

**ਮਾਨਯੋਗ ਸਪੀਕਰ:** ਮੈਡੀਕਲ ਸਿੱਖਿਆ ਮੰਤਰੀ ਜੀ, ਪੰਜਾਬ ਫਿਜ਼ਿਓਥੈਰੇਪੀ ਕੌਂਸਲ ਬਿਲ, 2016, ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ):** ਸ਼੍ਰੀਮਾਨ ਜੀ, ਪੰਜਾਬ ਫਿਜ਼ਿਓਥੈਰੇਪੀ ਕੌਂਸਲ ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

[ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

ਕਿ ਪੰਜਾਬ ਫਿਜ਼ਿਓਥੈਰੇਪੀ ਕੌਂਸਲ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਫਿਜ਼ਿਓਥੈਰੇਪੀ ਕੌਂਸਲ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। ਹਾਂ ਜੀ ਕਾਲੀਆ ਜੀ। ਪਲੀਜ਼ ਬਰੀਫ ਰੱਖਣਾ, ਅਜੇ ਬੜਾ ਕੰਮ ਹੈ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ ):** ਠੀਕ ਹੈ। ਸਪੀਕਰ ਸਾਹਿਬ, ਮੈਂ ਇਸ ਦੇ ਉਤੇ ਇੱਕ ਦੋ ਕਲੈਰੀਫਿਕੇਸ਼ਨਜ਼ ਲੈਣੀਆਂ ਚਾਹੁੰਦਾ ਹਾਂ ਕਿ ਇਹ ਜੋ ਪੰਜਾਬ ਫਿਜ਼ਿਓਥੈਰੇਪੀ ਕੌਂਸਲ ਬਿਲ ਲੈ ਕੇ ਆਏ ਹਨ, ਬਹੁਤ ਅੱਛੀ ਗੱਲ ਹੈ ਤੇ ਸ਼ਾਇਦ ਇਸ ਨਾਲ ਜਿਹੜੇ ਫਿਜ਼ਿਓਥੈਰੇਪਿਸਟ ਹਨ, ਉਨ੍ਹਾਂ ਦੀਆਂ ਡਿਗਰੀਆਂ ਰੈਗੂਲੇਟ ਹੋਣਗੀਆਂ । ਲੇਕਿਨ ਜਿਹੜੇ ਆਲਰੇਡੀ ਇੰਸਟੀਚਿਊਟ ਚੱਲ ਰਹੇ ਹਨ ਤੇ ਜਿਨ੍ਹਾਂ ਨੂੰ ਆਲਰੇਡੀ ਡਿਗਰੀਆਂ ਮਿਲੀਆਂ ਹੋਈਆਂ ਹਨ ਜਾਂ ਉਹ ਡਿਪਲੋਮਾ ਹੋਲਡਰਜ਼ ਹਨ, ਉਨ੍ਹਾਂ ਬਾਰੇ ਕੀ ਪ੍ਰੋਵੀਜ਼ਨ ਕੀਤੀ ਹੈ ਇੱਕ ਤਾਂ ਮੈਂ ਇਸ ਬਾਰੇ ਕਲੈਰੀਫਿਕੇਸ਼ਨ ਚਾਹਾਂਗਾ । ਦੂਜਾ ਜਿਹੜੀ ਕਲਾਜ਼ 54 ਹੈ, ਉਸ ਵਿੱਚ Power To Make Rules ਹੈ, ਜਨਰਲੀ ਹੁੰਦਾ ਕੀ ਹੈ ਕਿ ਕਲਾਜ਼ ਸਾਰੇ ਬਿਲ ਵਿਚ ਇੰਟਰੋਡਿਊਸ ਹੁੰਦੀ ਹੈ ਲੇਕਿਨ ਜਦੋਂ ਇਹ ਐਕਟ ਬਣ ਜਾਂਦਾ ਹੈ ਤਾਂ ਟਾਈਮ ਫਰੇਮ ਰੱਖ ਦਿੱਤਾ ਜਾਵੇ ਕਿ ਤਿੰਨ ਮਹੀਨੇ ਦੇ ਅੰਦਰ ਅੰਦਰ ਰੂਲਜ਼ ਬਣ ਜਾਣ, 6 ਮਹੀਨੇ ਦੇ ਅੰਦਰ ਅੰਦਰ ਰੂਲਜ਼ ਬਣ ਜਾਣ, ਉਸ ਨਾਲ ਜਿਹੜੇ ਰੂਲਜ਼ ਹਨ ਉਹ ਛੇਤੀ ਬਣ ਜਾਣਗੇ ਨਹੀਂ ਤਾਂ ਮੈਂ ਦੱਸਦਾ ਹਾਂ ਕਿ ਮਿਉਂਸਿਪਲ ਕਾਰਪੋਰੇਸ਼ਨ ਐਕਟ 1976-78 ਵਿਚ ਪਾਸ ਹੋਇਆ ਸੀ ਅਤੇ 1991 ਤੱਕ ਰੂਲਜ਼ ਹੀ ਨਹੀਂ ਬਣੇ ਸਨ। ਫਿਰ ਹਾਈ ਕੋਰਟ ਰਿੱਟ ਪਾਈ ਤਾਂ ਉਸ ਤੋਂ ਬਾਅਦ ਰੂਲਜ਼ ਬਣੇ ਸੀ। ਸੋ, ਇੱਕ ਟਾਈਮ ਫਰੇਮ ਪੁਆਇੰਟ ਹੈ ਉਹ ਹੋਣਾ ਚਾਹੀਦਾ ਹੈ। ਜੋ ਕਲਾਜ਼ 54 ਦੀ ਸਬ ਕਲਾਜ਼ 2 ਹੈ ਉਸ ਵਿੱਚ ਕਹਿੰਦਾ ਹੈ "Every rule made under this Act shall be laid as soon as may be after it is made before each House of the State Legislature. ਫਿਰ ਉਸ ਨੇ ਫਰਦਰ ਲਿਖਿਆ ਹੈ that both the Houses agree in making any modification in the Rule or both the Houses agree that the

Rule should not be made. ਮਤਲਬ Both the House ਹੈ ਇਥੇ ਤਾਂ ਸਿੰਗਲ ਹਾਊਸ ਹੈ। ਇਸ ਨੂੰ ਇਸ ਦੇ ਅਕਾਰਡਿੰਗਲੀ ਅਮੈਂਡ ਕਰਨਾ ਚਾਹੀਦਾ ਹੈ ਕਿਉਂਕਿ ਇੱਥੇ ਆਪਣੇ ਲੈਜਿਸਲੇਟਿਵ ਕੌਂਸਲ ਤਾਂ ਹੈ ਨਹੀਂ।

(**ਇੱਕ ਅਵਾਜ਼:** ਬਣਵਾ ਦਿਉ।)

**ਸ਼੍ਰੀ ਮਨੋਰੰਜਨ ਕਾਲੀਆ:** ਜਾਂ ਤਾਂ ਬਣਾ ਦਿਉ ਜਾਂ ਅਮੈਂਡ ਕਰ ਲਵੋ ਕਿਉਂਕਿ ਇਸ ਵਿਚ ਲਿਖਿਆ ਹੈ ਕਿ ਜਿਸ ਤਰ੍ਹਾਂ ਲੈਜਿਸਲੇਟਿਵ ਕੌਂਸਲ ਹੈ ਉਸ ਮੁਤਾਬਿਕ ਇਸ ਬਿਲ ਵਿੱਚ ਅਮੈਂਡਮੈਂਟ ਕਰ ਲਈ ਜਾਵੇ ਕਿਉਂਕਿ ਲੱਗਦਾ ਹੈ ਕਿ ਜਦੋਂ ਸਿੰਪਲ ਐਕਟ ਆਇਆ ਹੋਵੇਗਾ ਤਾਂ ਇਸ ਦੀ ਸਿੰਪਲ ਸਿੱਧੀ ਕਾਪੀ ਹੋ ਗਈ ਹੈ। ਮੈਂ ਚਾਹਾਂਗਾ ਕਿ ਇਨ੍ਹਾਂ ਦੋਹਾਂ ਚੀਜ਼ਾਂ ਉਤੇ ਕਲੈਰੀਫਿਕੇਸ਼ਨ ਮਿਲ ਜਾਵੇ ਜੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼):** ਸਰ, ਮੈਂ ਸੈਕਸ਼ਨ 9 ਬਾਰੇ ਥੋੜ੍ਹੀ ਜਿਹੀ ਕਲੈਰੀਫਿਕੇਸ਼ਨ ਚਾਹੁੰਦਾ ਹਾਂ ਇਨ੍ਹਾਂ ਨੇ ਲਿਖਿਆ ਹੈ ਕਿ "A person shall be disqualified to become and continue as Member of the Council if: (a) he is not citizen of India; (b) he has not attained the age of maturity, ਏਜ਼ ਆਫ ਮੈਚਿਊਰਿਟੀ ਕਿਤੇ ਐਕਸਪਲੇਨ ਨਹੀਂ ਹੋਇਆ। ਏਜ਼ ਆਫ ਮੈਚਿਊਰਿਟੀ ਆਪਾਂ ਕਿਸ ਨੂੰ ਕਹਿੰਦੇ ਹਾਂ? ਇਹ ਨੰਬਰ ਇੱਕ ਹੈ। ਨੰਬਰ ਦੋ ਸੈਕਸ਼ਨ 35 ਹੈ। "If at any time, it appears to the Govt. that Council has neglected to exercise or has exceeded or abused any of the powers conferred upon it by or under this Act or has neglected to perform any of the duties imposed upon it by or under this Act, the Govt. may communicate the particulars of such neglect, excess or abuse to the Council and if the Council fails to remedy such neglect, excess or abuse within such time as may be fixed by the Government in this behalf, the Government may, for the purposes of remedying such neglect, excess or abuse, cause any of the powers and the duties of the Council to be exercised

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

and performed by such agency and for such period as the Govt. may specify in this behalf." ਸਰ, ਇਸ ਵਿਚ ਇਨ੍ਹਾਂ ਨੇ ਲਿਖਿਆ ਹੈ ਕਿ ਉਹ ਕੌਂਸਲ ਠੀਕ ਕੰਮ ਨਾ ਕਰੇ ਤਾਂ ਕਿਸੇ ਹੋਰ ਕੌਂਸਲ ਨੂੰ ਪਾਵਰ ਦਿੱਤੀ ਜਾ ਸਕਦੀ ਹੈ। ਸਰ ਨਾਰਮਲੀ ਅੱਜ ਤੱਕ ਇਹ ਹੁੰਦਾ ਹੈ ਕਿ government can issue directions to the council ਨਾਰਮਲੀ ਸਾਰਿਆਂ ਵਿਚ ਇਹ ਹੁੰਦਾ ਹੈ ਕਿ ਅਗਰ ਕੋਈ ਕੌਂਸਲ ਜਾਂ ਕੋਈ ਅਥਾਰਿਟੀ ਕੰਮ ਨਹੀਂ ਕਰਦੀ ਤਾਂ ਡਾਇਰੈਕਸ਼ਨ ਇਸ਼ੂ ਕਰਨੀ ਹੈ। ਇਸ ਦਾ ਮਤਲਬ ਇਹ ਨਹੀਂ ਹੈ ਕਿ ਉਹ ਨਹੀਂ ਕਰਦੀ ਤਾਂ ਫਿਰ ਹੋਰ ਕੌਂਸਲ ਥੋੜ੍ਹਾ ਬਣਾ ਦੇਣੀ ਹੈ ਆਪਾਂ, ਕਿਸੇ ਹੋਰ ਅਥਾਰਿਟੀ ਨੂੰ ਪਾਵਰਾਂ ਦੇ ਦੇਣੀਆਂ ਹਨ । ਮੇਰਾ ਖਿਆਲ ਹੈ ਕਿ ਜਿਵੇਂ ਆਮ ਸਾਰੇ ਐਕਟਾਂ ਵਿੱਚ ਹੁੰਦਾ ਹੈ, ਡਾਇਰੈਕਸ਼ਨ ਇਸ਼ੂ ਕਰਨ ਦੀ ਪਾਵਰ ਹੋਣੀ ਚਾਹੀਦੀ ਹੈ ਜੇ ਨਹੀਂ ਕਰਦੀ ਤਾਂ ਸਰਕਾਰ ਜਿਹੜਾ ਮਰਜ਼ੀ ਐਕਸ਼ਨ ਲਵੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ):** ਸਪੀਕਰ ਸਾਹਿਬ, ਇਹ ਕੌਂਸਲ ਬਣ ਰਹੀ ਹੈ ਪਰ ਇਸ ਦੇ ਨਾਲ ਕੁਝ ਖਦਸ਼ੇ ਵੀ ਹਨ । ਪਿੰਡਾਂ ਵਿਚ ਆਮ ਹੀ ਇਹ ਵੇਖਿਆ ਗਿਆ ਹੈ ਕਿ ਕੋਈ ਪੱਟੀਆਂ ਕਰਨ ਵਾਲੇ ਹਨ, ਕੋਈ ਮਾਲਸ਼ ਕਰਨ ਵਾਲੇ ਹਨ। ਕਿਤੇ ਇਹ ਨਾ ਹੋਵੇ ਕਿ ਇਸ ਕੌਂਸਲ ਦੇ ਬਣਨ ਨਾਲ ਕੋਈ ਵੱਡੀ ਸਮੱਸਿਆ ਪੈਦਾ ਹੋ ਜਾਵੇ । ਜਿਨ੍ਹਾਂ ਦਾ ਰੋਜ਼ਗਾਰ ਚੱਲ ਰਿਹਾ ਹੈ ਇਸ ਨਾਲ ਆਪਾਂ ਉਨ੍ਹਾਂ ਦਾ ਰੁਜ਼ਗਾਰ ਖੋਹ ਲਈਏ। ਕਿਉਂਕਿ ਇਸ ਵਿਚ ਲਿਖਿਆ ਹੈ ਕਿ ਗੈਰ ਰਜਿਸਟਰਡ ਸ਼ੁਦਾ ਫਿਜ਼ਿਓਥੈਰੇਪਿਸਟ ਨੂੰ ਪੰਜਾਬ ਰਾਜ ਵਿਚ ਪ੍ਰੈਕਟਿਸ ਦੀ ਆਗਿਆ ਨਹੀਂ ਹੋਵੇਗੀ। ਕੌਂਸਲ ਵਿੱਚ ਉਹ ਰਜਿਸਟਰਡ ਨਹੀਂ ਹੋ ਸਕਦੇ । ਪਰ ਲੋਕਾਂ ਨੂੰ ਉਨ੍ਹਾਂ ਦੀ ਸਹੂਲਤ ਬੜੀ ਹੈ, ਉਨ੍ਹਾਂ ਦੇ ਪਰਿਵਾਰਾਂ ਦਾ ਗੁਜ਼ਾਰਾ ਵੀ ਚਲ ਰਿਹਾ ਹੈ ਔਰ ਉਨ੍ਹਾਂ ਲੋਕਾਂ ਨੂੰ ਮੁਹਾਰਤ ਵੀ ਹੈ । ਆਪਾਂ ਵੀ ਸਮਝਦੇ ਹਾਂ ਕਿ ਲੋਕ ਉਨ੍ਹਾਂ ਦੇ ਤਜ਼ਰਬੇ ਦਾ ਫਾਇਦਾ ਉਠਾਉਂਦੇ ਹਨ। ਇਸ ਬਾਰੇ ਸਰਕਾਰ ਨੂੰ ਪ੍ਰੋਵੀਜ਼ਨ ਰੱਖ ਲੈਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਜਿਹੜੇ ਕੰਨਾਂ ਵਿਚੋਂ ਮੈਲ ਕੱਢਦੇ ਹਨ?

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸੰਪਲਾਈ ਅਤੇ ਸੈਨੀਟੇਸ਼ਨ :** ਕੰਨਾਂ ਵਾਲੇ ਨਹੀਂ ਜੀ, ਜਿਹੜੇ ਪੱਟੀਆਂ ਕਰਦੇ ਹਨ ਜਾਂ ਮਾਲਸ਼ ਕਰਦੇ ਹਨ, ਮੈਂ ਉਨ੍ਹਾਂ ਦੀ ਗੱਲ ਕਰਦਾ ਹਾਂ।

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ) :** ਸਪੀਕਰ ਸਾਹਿਬ, ਮੈਂ ਵੀ ਇਹੀ ਕਹਿਣਾ ਚਾਹੁੰਦਾ ਹਾਂ ਕਿ ਵਲਟੋਹਾ ਸਾਹਿਬ ਨੇ ਜਿਹੜਾ ਖਦਸ਼ਾ ਜ਼ਾਹਿਰ ਕੀਤਾ ਹੈ...

**ਮਾਨਯੋਗ ਸਪੀਕਰ :** ਕੀ ਇਹ ਰੈਪੀਟੀਸ਼ਨ ਹੈ?

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ :** ਹਾਂ ਜੀ।

**ਮਾਨਯੋਗ ਸਪੀਕਰ :** ਫੇਰ ਰਹਿਣ ਦਿਓ। (ਹਾਸਾ)

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ :** ਨਹੀਂ ਜੀ, ਮੈਂ ਰਿਪੀਟ ਨਹੀਂ ਕਰ ਰਿਹਾ। ਮੈਂ ਤੁਹਾਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਫਿਜ਼ੀਓਥੈਰੇਪਿਸਟ ਦੀ ਰਜਿਸਟ੍ਰੇਸ਼ਨ ਵਾਲੀ ਗੱਲ ਹੈ ਕਿ ਜਿਹੜਾ ਡਿਪਲੋਮਾ ਅਤੇ ਡਿਗਰੀ ਹੋਲਡਰ ਹੈ, ਉਹੀ ਰਜਿਸਟਰਡ ਹੋਵੇਗਾ, ਗੈਰ ਰਜਿਸਟਰਡ ਪੰਜਾਬ ਵਿੱਚ ਪ੍ਰੈਕਟਿਸ ਨਹੀਂ ਕਰ ਸਕਦਾ। ਇਸ ਨਾਲ ਹਜ਼ਾਰਾਂ ਦੀ ਤਦਾਦ ਵਿੱਚ ਜਿਹੜੇ ਸੱਜਣ ਫਿਜ਼ੀਓਥੈਰੇਪੀ ਦਾ ਕੰਮ ਕਰਦੇ ਹਨ ਅਤੇ ਉਨ੍ਹਾਂ ਦਾ ਕੰਮ ਬੜਾ ਅੱਛਾ ਚੱਲ ਰਿਹਾ ਹੈ, ਘੱਟੋ ਘੱਟ ਉਨ੍ਹਾਂ ਨੂੰ ਤਾਂ ਛੋਟ ਦਿੱਤੀ ਜਾਵੇ। ਇਸ ਨਾਲ ਹਜ਼ਾਰਾਂ ਬੰਦੇ ਬੇਰੁਜ਼ਗਾਰ ਹੋ ਜਾਣਗੇ। ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਇਸ ਕੰਮ ਵਿੱਚ ਪੂਰੀ ਮੁਹਾਰਤ ਹਾਸਲ ਹੈ।

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ :** ਕਲਾਜ਼ 51 ਵਿੱਚ ਬਕਾਇਦਾ ਸਜ਼ਾ ਦਾ ਪ੍ਰਾਵਧਾਨ ਵੀ ਰੱਖਿਆ ਗਿਆ ਹੈ, 10,000 ਰੁਪਿਆ ਉਸ ਨੂੰ ਜ਼ੁਰਮਾਨਾ ਹੋਵੇਗਾ ਅਤੇ ਅਗਲੀ ਵਾਰੀ ਸਜ਼ਾ ਬਾਰੇ ਲਿਖਿਆ ਹੋਇਆ ਹੈ। ਇਸ ਕਰਕੇ ਅਮੈਂਡਮੈਂਟ ਜ਼ਰੂਰ ਆਉਣੀ ਚਾਹੀਦੀ ਹੈ। ਜਿਹੜੇ ਪੁਰਾਣੀ ਪ੍ਰੈਕਟਿਸ ਕਰ ਰਹੇ ਹਨ, ਉਨ੍ਹਾਂ ਲਈ ਗੁੰਜਾਇਸ਼ ਰੱਖ ਲਈ ਜਾਵੇ ਅਤੇ ਨਵਿਆਂ ਤੇ ਇਸ ਨੂੰ ਲਾਗੂ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

> ਕਿ ਪੰਜਾਬ ਫਿਜ਼ੀਓਥੈਰੇਪੀ ਕੌਂਸਲ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ

ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 55**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 55 ਤੱਕ ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 55 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਤੋਂ ਕਾਫੀ ਮੈਂਬਰ ਸਾਹਿਬਾਨ ਆਪਸ ਵਿੱਚ ਗੱਲਬਾਤ ਕਰ ਰਹੇ ਸਨ।)

**Mr. Speaker :** Silence please .

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ

ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ਅਮੈਂਡਮੈਂਟ ਕਰ ਲਵਾਂਗੇ।

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਤੋਂ ਕਈ ਮੈਂਬਰ ਸਾਹਿਬਾਨ ਆਪਸ ਵਿੱਚ ਗੱਲਬਾਤ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**Mr. Speaker :** Silence please. ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨਗੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਫਿਜ਼ੀਓਥੈਰੇਪੀ ਕੌਂਸਲ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਫਿਜ਼ੀਓਥੈਰੇਪੀ ਕੌਂਸਲ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਫਿਜ਼ੀਓਥੈਰੇਪੀ ਕੌਂਸਲ ਬਿਲ, 2016 ਪਾਸ ਕੀਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ:** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਮੈਟਰ ਹੈ।ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਇਸ ਨਾਲ ਬੜੇ ਲੋਕ ਬੇਰੁਜ਼ਗਾਰ ਹੋ ਜਾਣਗੇ ਅਤੇ ਬੜੀ ਪ੍ਰਾਬਲਮ ਹੋ ਜਾਵੇਗੀ। ਇਸ ਤੇ ਵਿਚਾਰ ਕਰ ਲਿਆ ਜਾਵੇ ਜਾਂ ਫੇਰ ਇਸ ਨੂੰ ਪੈਂਡਿੰਗ ਰੱਖ ਲਿਆ ਜਾਵੇ ਕਿਉਂਕਿ ਹਾਲੇ ਤੱਕ ਤਾਂ ਲੈਜਿਸਲੇਟਿਵ ਕੌਂਸਲ ਵੀ ਨਹੀਂ ਬਣੀ।

**ਮਾਨਯੋਗ ਸਪੀਕਰ :** ਅਮੈਂਡਮੈਂਟ ਫੇਰ ਲੈ ਆਵਾਂਗੇ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਠੀਕ ਹੈ। ਇਸ ਨਾਲ ਬਹੁਤ ਲੋਕ ਬੇਰੁਜ਼ਗਾਰ ਹੋ ਜਾਣਗੇ ਕਿਉਂਕਿ ਮਲੇਰਕੋਟਲਾ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਵਿੱਚ ਅਜਿਹੇ ਬਹੁੰਤ ਸਾਰੇ ਲੋਕ ਹਨ।

**ਸ਼੍ਰੀ ਮਨੋਰੰਜਨ ਕਾਲੀਆ:** ਸਪੀਕਰ ਸਾਹਿਬ, ਮੈਂ ਜਿਹੜੀ ਕਲੈਰੀਫਿਕੇਸ਼ਨ ਬਾਰੇ ਗੱਲ ਲੈ ਕੇ ਆਇਆ ਸੀ, ਇਹ ਬਿਲ wrongly printed ਹੈ ਇਸ ਵਿੱਚ both the Houses ਅਤੇ each of the State Legislature ਲਿਖਿਆ ਹੋਇਆ ਹੈ। ਇਸ ਨੂੰ ਤਾਂ ਜ਼ਰੂਰ erase ਕਰਨਾ ਚਾਹੀਦਾ ਹੈ। ਕਲਾਜ਼ 54 ਦੀ ਸਬ ਕਲਾਜ਼ 2 ਵਿੱਚ ਲਿਖਿਆ ਹੋਇਆ ਹੈ ਕਿ ਜਦੋਂ ਰੂਲਜ਼ ਬਣਨਗੇ ਤਾਂ ਦੋਵੇਂ put in ਹੋਣਗੇ।

**ਮਾਨਯੋਗ ਸਪੀਕਰ :** ਫੇਰ ਇਹ ਰੂਲਜ਼ ਵਿੱਚ ਪਾ ਲੈਣ?

**ਸ਼੍ਰੀ ਮਨੋਰੰਜਨ ਕਾਲੀਆ :** ਨਹੀਂ ਜੀ। ਇਸ ਨਾਲ ਰੂਲ ਗਲਤ ਬਣ ਜਾਣਾ ਹੈ। ਇਸ ਨੂੰ ਤਾਂ ਇਹ ਵਿਦਡ੍ਰਾਅ ਕਰਨ।

**ਮਾਨਯੋਗ ਸਪੀਕਰ :** ਤੁਸੀਂ each of the State Legislature ਬਾਰੇ ਕਹਿ ਰਹੇ ਹੋ। ਆਪਣੇ ਇੱਥੇ each ਤਾਂ ਹੈ ਨਹੀਂ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਇਸ ਦੇ ਬਾਰੇ ਤੁਸੀਂ ਵੀ ਜਾਣਦੇ ਹੋ ਕਿ ਤਕਰੀਬਨ ਹਰ ਸ਼ਹਿਰ ਵਿੱਚ ਬਹੁਤ ਸਾਰੇ ਵਿਅਕਤੀ ਡਿਸਕ ਠੀਕ ਕਰਨ, ਰੀੜ੍ਹ ਦੇ ਮਣਕਿਆਂ ਨੂੰ ਠੀਕ ਕਰਨ ਅਤੇ ਸਰਵਾਈਕਲ ਠੀਕ ਕਰਨ ਦੀ ਮੁਹਾਰਤ ਰੱਖਦੇ ਹਨ। ਕਈ ਸ਼ਹਿਰਾਂ ਵਿੱਚ ਤਾਂ ਇਸ ਕੰਮ ਵਿੱਚ ਬਹੁਤ ਵਧੀਆ ਮੁਹਾਰਤ ਹਾਸਲ ਕਰਕੇ ਵਿਅਕਤੀ ਬੈਠੇ ਹੋਏ ਹਨ ਪਰ ਉਨ੍ਹਾਂ ਕੋਲ ਡਿਗਰੀ ਨਹੀਂ ਹੈ। ਅਜਿਹਾ ਹੋਣ ਨਾਲ ਇਹ ਸਾਰਿਆਂ ਦੀ ਧੌਣ ਤੇ ਗੰਡਾਸਾ ਰੱਖ ਦੇਣਗੇ, ਫਿਰ ਸਾਰੇ ਦੇ ਸਾਰੇ ਉਹ ਮੁਹਾਰਤ ਹਾਸਲ ਵਿਅਕਤੀ ਮਾਰੇ ਜਾਣਗੇ। ਸਾਡੀ ਸੁਸਾਇਟੀ ਨੂੰ ਜੋ ਇੰਨਾ ਵੱਡਾ ਪੁਰਾਣਾ ਤਜਰਬਾ ਪ੍ਰਾਪਤ ਹੈ, ਉਹ ਸਾਡੇ ਕੋਲੋਂ ਜਾਂਦਾ ਰਹੇਗਾ ਜੀ।

(**ਅਵਾਜ਼ਾਂ:** ਸਪੀਕਰ ਸਾਹਿਬ, ਇਸ ਨੂੰ ਵਾਪਸ ਲੈ ਲਵੋ ਜੀ।)

**ਮਾਨਯੋਗ ਸਪੀਕਰ:** ਮੈਂ ਦੇਖ ਲਿਆ ਹੈ ਜੀ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ :** ਸਪੀਕਰ ਸਾਹਿਬ, ਅਗਰ ਸੀ.ਐਮ. ਸਾਹਿਬ ਚਾਹੁੰਦੇ ਹਨ ਤਾਂ ਅਸੀਂ ਇਸ ਨੂੰ ਵਾਪਸ ਲੈ ਲੈਂਦੇ ਹਾਂ ਅਤੇ ਦੁਬਾਰਾ ਫਿਰ ਸਲਾਹ ਕਰਕੇ ਲੈ ਆਵਾਂਗੇ। ਬਾਕੀ ਤੁਸੀਂ ਦੱਸ ਜੀ ? (ਹਾਊਸ ਨੂੰ ਸੰਬੋਧਨ ਹੁੰਦੇ ਹੋਏ।)

**(ਅਵਾਜ਼ਾਂ:** ਬਾਅਦ ਵਿੱਚ ਕਰ ਲਵਾਂਗੇ ਜੀ। )

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ):** ਠੀਕ ਹੈ ਜੀ। ਸਪੀਕਰ ਸਾਹਿਬ, ਆਪਾਂ ਇਸ ਬਿਲ ਨੂੰ ਵਾਪਸ ਲੈ ਲੈਂਦੇ ਹਾਂ ਜੀ।

**ਮਾਨਯੋਗ ਸਪੀਕਰ:** ਠੀਕ ਹੈ ਜੀ। ਜੇ ਹਾਊਸ ਦੀ ਮਰਜ਼ੀ ਹੈ ਤਾਂ ਆਪਾਂ ਵਾਪਸ ਲੈ ਲੈਂਦੇ ਹਾਂ। (ਥੰਪਿੰਗ)

----

## 6. THE PUNAB BOVINE BREEDING BILL, 2016

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪੇਸ਼ ਕਰਨ।

**ਪਸ਼ੂ ਪਾਲਣ, ਡੇਅਰੀ ਵਿਕਾਸ ਤੇ ਮੱਛੀ ਪਾਲਣ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ ( ਸਰਦਾਰ ਗੁਲਜਾਰ ਸਿੰਘ ਰਣੀਕੇ ):** ਸ਼੍ਰੀਮਾਨ ਜੀ, ਮੈਂ ਪੰਜਾਬ ਬੋਵਾਇਨ ਬਰੀਡਿੰਗ ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

> ਕਿ ਪੰਜਾਬ ਬੋਵਾਇਨ ਬਰੀਡਿੰਗ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

> ਕਿ ਪੰਜਾਬ ਬੋਵਾਇਨ ਬਰੀਡਿੰਗ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਇਹ ਬਿਲ ਕਿਸਾਨਾਂ ਨਾਲ ਸਬੰਧਤ ਹੈ ਜੀ..

**ਮਾਨਯੋਗ ਸਪੀਕਰ:** ਮੈਂ ਤਾਂ ਇਹ ਕਿਹਾ ਹੈ ਕਿ ਭਾਈ ਤੁਸੀਂ ਗਿਲਾ ਨਾ ਕਰਨਾ। ਤੁਸੀਂ ਵੀ ਆਪਣੀ ਗੱਲ ਦੱਸ ਦੇਵੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਇਹ ਬੜਾ ਅਹਿਮ ਬਿਲ ਹੈ । ਜਿਹੜਾ ਅੱਜ ਫੰਡਰ ਗਊਆਂ ਅਤੇ ਸਾਨ੍ਹਾਂ ਦਾ ਚੱਕਰ ਚੱਲ ਰਿਹਾ ਹੈ, ਇਸੇ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਕਾਰਨ ਹੀ ਹੈ। ਜਿਹੜਾ ਬੋਵਾਇਨ ਬਿਲ ਹੈ, ਇਹ ਬੜਾ ਵਧੀਆ ਬਿਲ ਹੈ। ਸੀ.ਐਮ. ਸਾਹਿਬ ਹੁਣ ਚਲੇ ਗਏ ਹਨ, ਉਨ੍ਹਾਂ ਦਾ ਦੇਸੀ ਗਊਆਂ ਵਿੱਚ ਬੜਾ ਇੰਟਰਸਟ ਹੈ। ਜਿਹੜੀ ਸਾਹੀਵਾਲ ਨਸਲ ਹੈ, ਜੇਕਰ ਅਸੀਂ ਉਸ ਵਿੱਚ ਸੁਧਾਰ ਕਰੀਏ ਤਾਂ ਜ਼ਿਆਦਾ ਠੀਕ ਰਹੇਗਾ ਕਿਉਂਕਿ ਇਹ ਗਊਆਂ ਬਹੁਤ ਘੱਟ ਫੰਡਰ ਹੁੰਦੀਆਂ ਹਨ। ਜਿਹੜੀਆਂ ਜਰਸੀ ਗਊਆਂ ਹਨ, ਉਨ੍ਹਾਂ ਨੂੰ ਬਿਮਾਰੀਆਂ ਬਹੁਤ ਲਗਦੀਆਂ ਹਨ ਕਿਉਂਕਿ ਉਨ੍ਹਾਂ ਨੂੰ ਸਾਡੇ ਦੇਸ਼ ਦਾ ਵਾਤਾਵਰਨ ਫਿੱਟ ਨਹੀਂ ਬੈਠਦਾ। ਦੇਸੀ ਗਊ ਹਰ ਤਰ੍ਹਾਂ ਦੇ ਵਾਤਾਵਰਨ ਵਿੱਚ ਫਿੱਟ ਹੋ ਜਾਂਦੀ ਹੈ। ਜੇ ਅਸੀਂ ਉਨ੍ਹਾਂ ਦੀ ਹੀ ਨਸਲ ਹੋਰ ਸੁਧਾਰਨ ਤੇ ਜ਼ੋਰ ਲਗਾਈਏ ਤਾਂ ਆਪਾਂ ਬਹੁਤ ਕਾਮਯਾਬ ਹੋਵਾਂਗੇ। ਹਰਿਆਣਾ ਇਸ ਵੇਲੇ ਇਸ ਮਾਮਲੇ ਵਿੱਚ ਸਾਡੇ ਤੋਂ ਬਹੁਤ ਅੱਗੇ ਹੈ। ਉਨ੍ਹਾਂ ਦੀਆਂ ਮੱਝਾਂ 20-20 ਲੀਟਰ ਦੁੱਧ ਦਿੰਦੀਆਂ ਹਨ। ਦੇਸੀ ਗਊਆਂ ਵੀ 20-20 ਲੀਟਰ ਦੁੱਧ ਦਿੰਦੀਆਂ ਹਨ। ਜੇਕਰ ਅਸੀਂ ਉਨ੍ਹਾਂ ਦੇ ਦੁੱਧ ਦੀ ਕੀਮਤ ਪਰਾਪਰ ਦੇਈਏ ਅਤੇ ਪਰਾਪਰ ਸਭ ਕੁਝ ਉਨ੍ਹਾਂ ਸਬੰਧੀ ਗਾਈਡ ਕਰੀਏ ਤਾਂ ਅਸੀਂ ਇਸ ਪ੍ਰਾਬਲਮ ਤੋਂ ਛੁਟਕਾਰਾ ਪਾ ਸਕਦੇ ਹਾਂ। ਇਸ ਲਈ ਨਸਲ ਸੁਧਾਰਨ ਵਾਸਤੇ ਸਰਕਾਰ ਨੂੰ ਹੋਰ ਵੀ ਵੱਡੇ ਪੱਧਰ ਤੇ ਉਪਰਾਲੇ ਕਰਨੇ ਚਾਹੀਦੇ ਹਨ। ਅੱਜ ਹਿਸਾਰ ਵਿੱਚ ਜੇ ਮੱਝ ਲੈਣ ਜਾਈਏ ਤਾਂ ਉਹ ਡੇਢ ਤੋਂ ਦੋ ਲੱਖ ਰੁਪਏ ਵਿੱਚ ਮਿਲਦੀ ਹੈ। ਪਰ ਸਾਡੇ ਇੱਥੇ 15-20 ਹਜ਼ਾਰ ਰੁਪਏ ਨੂੰ ਵੀ ਵਿਕੀ ਜਾਂਦੀਆਂ ਹਨ। ਜੇਕਰ ਅਸੀਂ ਇਨ੍ਹਾਂ ਨਸਲਾਂ ਵਿੱਚ ਸੁਧਾਰ ਲੈ ਆਵਾਂਗੇ ਤਾਂ ਜ਼ਿਆਦਾ ਠੀਕ ਰਹੇਗਾ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਬੋਵਾਇਨ ਬਰੀਡਿੰਗ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 32**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 32 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 32 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਪਸ਼ੂ ਪਾਲਣ, ਡੇਅਰੀ ਵਿਕਾਸ ਤੇ ਮੱਛੀ ਪਾਲਣ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ ( ਸਰਦਾਰ ਗੁਲਜ਼ਾਰ ਸਿੰਘ ਰਣੀਕੇ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਬੋਵਾਇਨ ਬਰੀਡਿੰਗ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਬੋਵਾਇਨ ਬਰੀਡਿੰਗ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਬੋਵਾਇਨ ਬਰੀਡਿੰਗ ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-------

## 7. THE PUNJAB PRIVATELY MANAGED AIDED COLLEGES (NON-PAYMENT OF GRANT-IN-AID ON ACCOUNT OF TERMINAL BENEFITS) BILL, 2016.

**ਮਾਨਯੋਗ ਸਪੀਕਰ:** ਸੰਸਦੀ ਮਾਮਲੇ ਮੰਤਰੀ ਜੀ ਬਿਲ ਪੇਸ਼ ਕਰਨ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸਹਾਇਤਾ ਪ੍ਰਾਪਤ ਕਾਲਜਾਂ (ਅੰਤਿਮ ਲਾਭਾਂ ਦੇ ਕਾਰਨ ਗ੍ਰਾਂਟ-ਇਨ-ਏਡ ਦੀ ਅਦਾਇਗੀ ਨਾ ਕਰਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸਹਾਇਤਾ ਪ੍ਰਾਪਤ ਕਾਲਜਾਂ (ਅੰਤਿਮ ਲਾਭਾਂ ਦੇ ਕਾਰਨ ਗ੍ਰਾਂਟ-ਇਨ-ਏਡ ਦੀ ਅਦਾਇਗੀ ਨਾ ਕਰਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ,-

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੇ ਸਹਾਇਤਾ ਪ੍ਰਾਪਤ ਕਾਲਜਾਂ (ਅੰਤਿਮ ਲਾਭਾਂ ਦੇ ਕਾਰਨ ਗ੍ਰਾਂਟ-ਇਨ-ਏਡ ਦੀ ਅਦਾਇਗੀ ਨਾ ਕਰਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਲੈਣੀ ਹੈ। ਇਹ ਗਰਾਂਟ-ਇਨ-ਏਡ ਸਕੀਮ 1979 ਵਿਚ ਆਈ ਸੀ। ਸਾਡੇ ਮਾਨਯੋਗ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਉਸ ਸਮੇਂ ਵੀ ਮੁੱਖ ਮੰਤਰੀ ਸਨ। ਕੀ ਇਹ ਲੀਵ ਇਨ ਕੈਸ਼ਮੈਂਟ ਅਤੇ ਗਰੈਚੂਟੀ ਇਸ ਪਾਲਿਸੀ ਦੇ ਅੰਦਰ ਪਹਿਲਾਂ ਹੀ ਨਹੀਂ ਸੀ ? ਜੇਕਰ ਇਹ ਪਹਿਲਾਂ ਨਹੀਂ ਸੀ ਤਾਂ 1979 ਤੋਂ ਬਾਅਦ ਅੱਜ ਇਹ ਬਿਲ ਲਿਆਉਣ ਦੀ ਕੀ ਲੋੜ ਪਈ ? ਜੇਕਰ ਪਾਲਿਸੀ ਵਿਚ ਪਹਿਲਾਂ ਨਹੀਂ ਸੀ ਤਾਂ ਇਹ ਦੇਣਾ ਬਣਦਾ ਨਹੀਂ ਹੈ ਜਾਂ ਫਿਰ ਪਹਿਲਾਂ ਦਿੱਤਾ ਜਾ ਰਿਹਾ ਸੀ ਅਤੇ ਬਾਅਦ ਵਿਚ ਬੰਦ ਕਰ ਦਿੱਤਾ ਸੀ। ਮੈਂ ਇਸ ਦੀ ਕਲੈਰੀਫਿਕੇਸ਼ਨ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਹਾਂ ਜੀ ਸੋਮ ਪ੍ਰਕਾਸ਼ ਜੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਕਾਲਜ ਹਨ, ਉਨ੍ਹਾਂ ਦੀ ਬਹੁਤ ਮਾੜੀ ਹਾਲਤ ਹੈ। ਬਹੁਤ ਸਾਰੇ ਕਾਲਜ ਬੰਦ ਹੋ ਰਹੇ ਹਨ। ਮੇਰੇ ਹਲਕੇ ਵਿਚ ਇਕ ਕਾਲਜ ਹੈ ਜਿਥੇ ਸਰਦਾਰ ਸੋਹਣ ਸਿੰਘ ਠੰਡਲ ਜੀ ਵੀ ਪੜ੍ਹੇ ਹਨ। ਇਸ ਤਰ੍ਹਾਂ ਹੀ ਇਨ੍ਹਾਂ ਦੇ ਹਲਕੇ ਕੋਟਫਤੂਹੀ ਵਿਖੇ ਵੀ ਇਕ ਕਾਲਜ ਹੈ, ਉਹ ਬੰਦ ਹੋਣ ਦੀ ਕਗਾਰ ਤੇ ਹਨ। ਉਹ ਮੈਨੂੰ ਕਈ ਵਾਰ ਅਪਰੋਚ ਕਰ ਚੁੱਕੇ ਹਨ ਕਿ ਕਿਸੇ ਤਰ੍ਹਾਂ ਸਰਕਾਰ ਇਨ੍ਹਾਂ ਕਾਲਜਾਂ ਨੂੰ ਟੇਕ ਓਵਰ ਕਰ ਲਵੇ। ਜੇਕਰ ਅਸੀਂ ਇਨ੍ਹਾਂ ਕਾਲਜਾਂ ਦੀਆਂ ਸਹੂਲਤਾਂ ਬੰਦ ਕਰ ਦਿਆਂਗੇ ਤਾਂ ਇਹ ਬਿਲਕੁਲ ਹੀ ਬੰਦ ਹੋ ਜਾਣਗੇ। ਇਨ੍ਹਾਂ ਕਾਲਜਾਂ ਵਿਚ ਪਿੰਡਾਂ ਦੇ ਬਹੁਤ ਸਾਰੇ ਬੱਚੇ ਪੜ੍ਹਦੇ ਹਨ ਅਤੇ ਜੇਕਰ ਇਹ ਕਾਲਜ ਬੰਦ ਹੋ ਗਏ ਤਾਂ ਸਾਡੇ ਕੋਲ ਇਸ ਦਾ ਕੋਈ ਆਲਟਰਨੇਟ ਨਹੀਂ ਹੈ। ਕੀ ਅਸੀਂ ਉਥੇ ਸਰਕਾਰੀ ਕਾਲਜ ਖੋਲ੍ਹ ਸਕਾਂਗੇ? ਅਸੀਂ ਇਹ ਬਿਲ ਕਾਹਲੀ ਵਿਚ ਲਿਆਂਦਾ ਹੈ। ਜੇਕਰ ਅਸੀਂ ਸਰਕਾਰੀ ਕਾਲਜ ਨਵੇਂ ਖੋਲ੍ਹ ਨਹੀਂ ਸਕਦੇ ਅਤੇ ਪ੍ਰਾਈਵੇਟ ਕਾਲਜ ਅਸੀਂ ਚੱਲਣ ਨਹੀਂ ਦੇਣੇ ਤਾਂ ਫਿਰ ਅਸੀਂ ਸਿੱਖਿਆ ਕਿਵੇਂ ਦਿਆਂਗੇ?

**ਮਾਨਯੋਗ ਸਪੀਕਰ:** ਧੰਨਵਾਦ ਜੀ, ਹਾਂ ਜੀ ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ) :** ਸਪੀਕਰ ਸਾਹਿਬ, ਧੰਨਵਾਦ ਜੀ। ਜਿਵੇਂ ਸਤਿਕਾਰਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਪ੍ਰਾਈਵੇਟ ਕਾਲਜਾਂ ਦਾ ਯੋਗਦਾਨ ਪੰਜਾਬ ਦੇ ਵਿਚ ਬਹੁਤ ਜ਼ਿਆਦਾ ਹੈ।

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਤੁਸੀਂ ਵੀ ਇਸ ਗੱਲ ਨੂੰ ਭਲੀਭਾਂਤ ਸਮਝਦੇ ਹੋ। ਜੇਕਰ ਮੁੱਖ ਮੰਤਰੀ ਸਾਹਿਬ ਬੈਠੇ ਹੁੰਦੇ ਤਾਂ ਸ਼ਾਇਦ ਉਹ ਵੀ ਇਸ ਗੱਲ ਦੀ ਤਾਈਦ ਕਰਦੇ ਕਿ ਇਸ ਨੂੰ ਵਾਪਸ ਲੈ ਲਓ ਕਿਉਂਕਿ ਇਹ ਉਹ ਲੋਕ ਹਨ, ਜਿਨ੍ਹਾਂ ਨੇ ਵੱਖ ਵੱਖ ਟਰੱਸਟ ਬਣਾ ਕੇ, ਜਦੋਂ ਪੰਜਾਬ ਵਿਚ ਸਰਕਾਰੀ ਕਾਲਜਾਂ ਦੀ ਘਾਟ ਸੀ ਅਤੇ ਜਦੋਂ ਪ੍ਰਾਈਵੇਟ ਯੂਨੀਵਰਸਿਟੀਆਂ ਅਤੇ ਕਾਲਜ ਨਹੀਂ ਸਨ ਤਾਂ ਇਨ੍ਹਾਂ ਇੰਸਟੀਟਿਊਸ਼ਨਜ਼ ਨੇ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ ਅਤੇ ਬਹੁਤ ਸਾਰੇ ਨਾਮਵਰ ਵਿਅਕਤੀ ਇਨ੍ਹਾਂ ਕਾਲਜਾਂ ਵਿਚੋਂ ਪੜ੍ਹ ਕੇ ਅੱਜ ਦੇਸ਼ ਵਿਚ, ਸੂਬੇ ਵਿਚ ਅਤੇ ਦੁਨੀਆਂ ਵਿਚ ਨਾਮ ਕਮਾ ਰਹੇ ਹਨ।

**ਮਾਨਯੋਗ ਸਪੀਕਰ:** ਤੁਸੀਂ ਸੁਜੈਸਟ ਕਰੋ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਅੱਜ ਮੈਨੂੰ ਸਮਝ ਨਹੀਂ ਲੱਗੀ ਕਿ ਜਿਨ੍ਹਾਂ ਕਾਲਜਾਂ ਨੇ ਇੰਨਾ ਵਧੀਆ ਕੰਮ ਕੀਤਾ, ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਨੂੰ ਗਊਆਂ ਵਾਂਗ ਨਾ ਛੱਡ ਦੇਈਏ ਜਿਹੜੀਆਂ ਸੜਕਾਂ ਦੇ ਉੱਤੇ ਤੁਰੀਆਂ ਫਿਰਦੀਆਂ ਹਨ। ਕਿਰਪਾ ਕਰਕੇ ਜੇ ਉਨ੍ਹਾਂ ਕਾਲਜਾਂ ਦੀ ਇਹ ਏਡ ਵੀ ਬੰਦ ਕਰ ਦਿੱਤੀ ਤਾਂ ਉਨ੍ਹਾਂ ਕਾਲਜਾਂ ਦੀ ਹਾਲਤ ਬਹੁਤ ਭੈੜੀ ਹੋ ਜਾਣੀ ਹੈ। ਇਨ੍ਹਾਂ ਕਾਲਜਾਂ ਦੀ ਇੰਨੀ ਸਮਰੱਥਾ ਨਹੀਂ ਹੈ। ਪ੍ਰਾਈਵੇਟ ਕਾਲਜ ਵਾਲੇ ਉਨ੍ਹਾਂ ਨੂੰ ਖਾਣਾ ਚਾਹੁੰਦੇ ਹਨ। ਪ੍ਰਾਈਵੇਟ ਕਾਲਜਾਂ ਦੀ ਲਾਬੀ ਇਨ੍ਹਾਂ ਨੂੰ ਬੰਦ ਕਰਵਾਉਣਾ ਚਾਹੁੰਦੀ ਹੈ, ਕਿਉਂਕਿ ਉਨ੍ਹਾਂ ਦੇ ਆਪਣੇ ਧੰਦੇ ਇਨ੍ਹਾਂ ਤੋਂ ਚਲਣੇ ਹਨ। ਮੈਂ, ਡਿਪਟੀ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿਰਪਾ ਕਰੋ, ਇਨ੍ਹਾਂ ਕਾਲਜਾਂ ਦਾ ਇਹ ਬਿਲ ਇੱਕ ਵਾਰ ਵਾਪਸ ਲੈ ਜਾਓ, ਇੱਕ ਵਾਰ ਦੁਬਾਰਾ ਇਸ ਤੇ ਗੌਰ ਫੁਰਮਾਓ ਤਾਂ ਕਿ ਇਨ੍ਹਾਂ ਕਾਲਜਾਂ ਦੀ ਰਾਖੀ ਕਰ ਸਕੀਏ।

**ਮਾਨਯੋਗ ਸਪੀਕਰ :** ਧੰਨਵਾਦ। ਹਾਂ ਜੀ। ਸਰਦਾਰ ਚਰਨਜੀਤ ਸਿੰਘ ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.):** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਵੀ ਏਡਿਡ ਸਕੂਲ ਵਿੱਚ ਹੀ ਪੜ੍ਹਿਆ ਹੋਇਆ ਹਾਂ। ਖਰੜ, ਮੁਰਿੰਡਾ, ਮੋਹਾਲੀ, ਚਮਕੌਰ ਸਾਹਿਬ ਵਿੱਚ ਏਡਿਡ ਸਕੂਲ ਅਤੇ ਕਾਲਜ ਚੱਲਦੇ ਹਨ। ਸਰਦਾਰ ਬਲਦੇਵ ਸਿੰਘ ਜੀ ਨੇ ਇਹ ਕਾਲਜ ਚਲਾਏ ਸਨ। ਇਨ੍ਹਾਂ ਕਾਲਜਾਂ ਵਿੱਚ ਜਿਹੜਾ ਬੰਦਾ ਰਿਟਾਇਰ ਹੋ ਜਾਂਦਾ ਹੈ ਉਸ ਦੀ ਪੋਸਟ ਵੀ ਨਾਲ ਦੀ ਨਾਲ ਖਤਮ ਹੋ ਜਾਂਦੀ ਹੈ। ਅਲਟੀਮੇਟਲੀ ਇਹ

ਹੋ ਰਿਹਾ ਹੈ ਕਿ ਏਡਿਡ ਕਾਲਜਾਂ ਵਿੱਚ ਨੌਕਰੀਆਂ ਖਤਮ ਹੋ ਰਹੀਆਂ ਹਨ। ਇਹ ਸਕੂਲ ਅਤੇ ਕਾਲਜ ਖਤਮ ਹੁੰਦੇ ਜਾ ਰਹੇ ਹਨ। ਚਮਕੌਰ ਸਾਹਿਬ ਵਿੱਚ ਕੋਈ ਸਰਕਾਰੀ ਕਾਲਜ ਨਹੀਂ ਹੈ ਅਤੇ ਬੇਲੇ, ਮੋਰਿੰਡੇ, ਖਰੜ ਅਤੇ ਕੁਰਾਲੀ ਵਿੱਚ ਵੀ ਕੋਈ ਨਹੀਂ ਹੈ। ਸਾਰੇ ਪੰਜਾਬ ਵਿੱਚ ਹੀ ਇਸ ਤਰ੍ਹਾਂ ਹੈ। ਜੇ ਇਹ ਸਕੂਲ ਅਤੇ ਕਾਲਜ ਵੀ ਮਰ ਜਾਣਗੇ ਤਾਂ ਮੇਰੇ ਵਰਗੇ ਜਿਹੜੇ ਇਨ੍ਹਾਂ ਸਕੂਲਾਂ ਵਿੱਚੋਂ ਪੜ੍ਹ ਕੇ ਆਉਂਦੇ ਹਨ, ਉਨ੍ਹਾਂ ਦੀ ਜ਼ਿੰਦਗੀ ਵੀ ਖਰਾਬ ਹੋ ਜਾਏਗੀ। ਮੇਰੀ ਸਰਕਾਰ ਨੂੰ ਪੁਰਜ਼ੋਰ ਅਪੀਲ ਹੈ ਕਿ ਇਨ੍ਹਾਂ ਦੀਆਂ ਜਿਹੜੀਆਂ ਪੋਸਟਾਂ ਖਤਮ ਹੋ ਚੁੱਕੀਆਂ ਹਨ, ਉਹ ਖੋਲੀਆਂ ਜਾਣ। ਇਨ੍ਹਾਂ ਦੇ ਟੀਚਰਾਂ ਦੀਆਂ ਤਨਖਾਹਾਂ ਭੇਜੀਆਂ ਜਾਣ ਅਤੇ ਇਹ ਜਿਹੜਾ ਬਿਲ ਹੈ, ਉਹ ਵਾਪਸ ਲਿਆ ਜਾਵੇ।

**ਮਾਨਯੋਗ ਸਪੀਕਰ :** ਧੰਨਵਾਦ। ਹਾਂ ਜੀ, ਸਰਦਾਰ ਬਲਵਿੰਦਰ ਸਿੰਘ ਬੈਂਸ ਜੀ। ਸੁਜੈਸ਼ਨ ਹੀ ਦਿਓ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ (ਲੁਧਿਆਣਾ ਦੱਖਣੀ):** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰਾ ਸੁਜੈਸ਼ਨ ਇਹ ਹੈ ਕਿ ਪਹਿਲਾਂ ਤਾਂ ਇੱਕ ਡੀਲ ਦੇ ਤਹਿਤ ਆਪਾਂ ਬਹੁਤ ਸਾਰੀਆਂ ਯੂਨੀਵਰਸਿਟੀਆਂ ਲੈ ਕੇ ਆਏ ਹਾਂ। ਮੈਨੂੰ ਤਾਂ ਇਹ ਲੱਗਦਾ ਹੈ ਕਿ ਉਸ ਡੀਲ ਦਾਂ ਇਹ ਹਿੱਸਾ ਹੈ ਕਿ ਪ੍ਰਾਈਵੇਟ ਕਾਲਜਾਂ ਦੀ ਜਿਹੜੀ ਏਡ ਹੈ, ਉਸ ਨੂੰ ਬੰਦ ਕਰ ਦਿੱਤਾ ਜਾਵੇ। ਉਹ ਕਾਲਜ ਬੰਦ ਹੋ ਜਾਣਗੇ, ਜਿਨ੍ਹਾਂ ਨਾਲ ਆਪਾਂ ਡੀਲ ਕਰਕੇ ਕਾਲਜਾਂ ਨੂੰ ਯੂਨੀਵਰਸਿਟੀਆਂ ਬਣਾਇਆ। ਇਹ ਤਾਂ ਸਿਰਫ ਡੀਲ ਸਿਰੇ ਚਾੜ੍ਹ ਰਹੇ ਹਨ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਇੱਕ ਗਰੀਬ ਮਾਰੂ ਬਿਲ ਹੈ। ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਜੇਕਰ ਅਸੀਂ ਚੰਗਾ ਕੰਮ ਕਰਦੇ ਹਾਂ ਤਾਂ ਵੀ ਇਨ੍ਹਾਂ ਨੂੰ ਡੀਲ ਨਜ਼ਰ ਆਉਂਦੀ ਹੈ। (ਵਿਘਨ).. ਮਾੜਾ ਕੰਮ ਤਾਂ ਅਸੀਂ ਕਰਦੇ ਹੀ ਨਹੀਂ ਹਾਂ। ਹੁਣ ਤੁਸੀਂ ਤਾਰੀਫ ਕਰਕੇ ਕਹਿ ਰਹੇ ਹੋ ਕਿ ਜੇਕਰ ਮੁੱਖ ਮੰਤਰੀ ਸਾਹਿਬ ਬੈਠੇ ਹੁੰਦੇ ਤਾਂ ਸਾਡੀਆਂ ਗੱਲਾਂ ਮੰਨੀਆਂ ਜਾਂਦੀਆਂ। ਸਵੇਰੇ ਤੁਸੀਂ ਰੌਲਾ ਪਾ ਕੇ ਕੋਈ ਆਵਾਜ਼ ਨਹੀਂ ਛੱਡੀ ਜਿਹੜੀ ਨਹੀਂ ਕੱਢੀ। ਤੁਹਾਨੂੰ ਮੁੱਖ ਮੰਤਰੀ ਤੇ ਭਰੋਸਾ ਹੀ

ਨਹੀਂ ਹੈ। ਲੋਕ ਤਾਂ ਕਹਿੰਦੇ ਹਨ ਕਿ ਅਸੀਂ ਫਿਰ ਦੋ ਵਾਰ ਇਨ੍ਹਾਂ ਨੂੰ ਹੀ ਬਣਾਉਣਾ ਹੈ। ਬਹਿਸ ਤਾਂ ਇਹ ਸੀ ਕਿ terminal benefit ਦੇਣੇ ਹਨ ਜਾਂ ਨਹੀਂ ਦੇਣੇ ਹਨ। ਤੁਸੀਂ ਕਹਿੰਦੇ ਹੋ ਕਿ ਕਾਲਜ ਬੰਦ ਹੋ ਰਹੇ ਹਨ। ਟੀਚਰ ਨਹੀਂ ਹਨ। ਅਸੀਂ ਤੁਹਾਡੀ ਸਾਰੀਆਂ ਗੱਲਾਂ ਬੜੇ ਧਿਆਨ ਨਾਲ ਸੁਣੀਆਂ ਹਨ ਤਾਂ ਜੋ ਇੱਕ ਇੱਕ ਗੱਲ ਦਾ ਅਸੀਂ ਜਵਾਬ ਦੇ ਦੇਈਏ। ਅਸੀਂ ਨਾ ਤਾਂ ਸਟਾਫ ਬੰਦ ਕੀਤਾ ਹੈ ਨਾ ਤਾਂ ਕੋਈ ਭਰਤੀ ਬੰਦ ਕੀਤੀ ਹੈ। ਤੁਸੀਂ ਤਾਂ ਕੋਈ ਭਰਤੀ ਕੀਤੀ ਨਹੀਂ ਸੀ। ਅਸੀਂ ਇਹ ਫੈਸਲਾ ਕਰ ਦਿੱਤਾ ਕਿ ਆਉਣ ਵਾਲੇ ਤਿੰਨ ਸਾਲਾਂ ਵਿੱਚ ਜਿੰਨੇ ਵੀ ਕਾਲਜ ਦੇ ਸਟਾਫ ਜਿਨ੍ਹਾਂ ਨੂੰ ਏਡ ਮਿਲਦੀ ਹੈ, ਉਹ ਵੇਕੈਂਸੀ ਜਿਥੇ ਵੀ ਹੈ, ਉਹ ਏਡਿਡ ਕਾਲਜਿਜ਼ ਵਾਲਿਆਂ ਨੂੰ ਤਿੰਨ ਸਾਲ ਪੂਰੇ ਦੇ ਦਿੱਤੇ ਕਿ ਤੁਸੀਂ ਵੇਕੈਂਸੀਆਂ ਪੂਰੀਆਂ ਕਰ ਲਓ। (ਵਿਘਨ).. ਸੁਣ ਲਓ ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ.....

**ਮਾਨਯੋਗ ਸਪੀਕਰ:** ਨਾਗਰਾ ਜੀ, Please sit down.

**ਸੰਸਦੀ ਮਾਮਲੇ ਮੰਤਰੀ :** ਨਾਗਰਾ ਜੀ, ਮੇਰੀ ਤਾਂ ਲਿਹਾਜ਼ ਕਰ ਲਿਆ ਕਰੋ। ਅਸੀਂ ਸਾਰੀਆਂ ਵੇਕੈਂਸੀਆਂ ਭਰਨ ਦੀ ਇਜਾਜ਼ਤ ਦੇ ਦਿੱਤੀ ਕਿ ਤਿੰਨ ਸਾਲਾਂ ਵਿੱਚ ਭਰ ਦਿਓ। ਹੁਣ ਦੱਸੋ, ਅਸੀਂ ਏਡ ਬੰਦ ਕਰ ਰਹੇ ਹਾਂ ਕਿ ਦੇ ਰਹੇ ਹਾਂ? This is not grant-in-aid which is being closed. ਕਿਸੇ ਨੇ ਕਹਿ ਦਿੱਤਾ ਕਿ ਕਾਲਜ ਬੰਦ ਹੋ ਜਾਣਗੇ ਜੇ ਗਰਾਂਟ ਨਾ ਦਿੱਤੀ। ਇਹ ਤਾਂ ਉਹ ਪੈਸੇ ਬੰਦ ਕਰ ਰਹੇ ਹਾਂ ਜਿਹੜੇ ਪੈਸੇ ਗਰਾਂਟ ਦੇ ਵਿੱਚ ਹੈ ਹੀ ਨਹੀਂ ਸਨ। Grant-in-aid ਵਿੱਚ terminal benefits are not included. ਗਰੈਚੂਟੀ ਵੀ ਇਸ ਵਿੱਚ ਨਹੀਂ ਸੀ। ਇਸ ਦੇ ਵਿੱਚ leave encashment provided ਨਹੀਂ ਸੀ। ਸਰਵ ਕਰਨ ਵਾਲੇ ਨੂੰ ਅਸੀਂ ਤਨਖਾਹ ਦੇਣੀ ਹੈ ਇਸ ਕਰਕੇ ਇਹ ਜਿਹੜਾ ਬੈਨੀਫਿੱਟ ਮਿਲਿਆ ਹੈ, ਜਦੋਂ 1996 ਵਿੱਚ ਪੇਅ ਸਕੇਲ ਰਿਵਾਈਜ਼ ਹੋਏ, ਉਸ ਤੋਂ ਬਾਅਦ ਮੈਨੇਜਮੈਂਟਾਂ ਨੇ ਪੈਸੇ ਦੇਣੇ ਬੰਦ ਕਰ ਦਿੱਤੇ, ਪਹਿਲਾਂ ਦਿੰਦੇ ਸਨ। ਉਨ੍ਹਾਂ ਨੇ ਹਾਈ ਕੋਰਟ, ਸੁਪਰੀਮ ਕੋਰਟ ਵੱਲ ਨੂੰ ਤੋਰ ਦਿੱਤਾ। ਸੁਪਰੀਮ ਕੋਰਟ ਨੇ ਕਹਿ ਦਿੱਤਾ ਕਿ ਕਿ ਤੁਸੀਂ ਗਰਾਂਟ ਦਿੰਦੇ ਹੋ, ਇਹ ਪੈਸਾ ਵੀ ਤੁਸੀਂ ਦਿਉ। ਪਹਿਲਾਂ ਪੈਨਸ਼ਨ ਵੀ ਸਾਡੇ ਗਲ ਪਾ ਦਿੱਤੀ ਸੀ, ਉਹ ਵੀ ਅਸੀਂ ਬੰਦ ਕੀਤੀ। ਕੋਰਟ ਵਿੱਚ

ਗਇਆਂ ਨੂੰ ਕੋਰਟ ਨੇ ਅਪਹੋਲਡ ਕਰ ਦਿੱਤਾ ਕਿ ਤੁਹਾਡੀ ਪੈਨਸ਼ਨ ਦੀ ਕੋਈ ਜ਼ਿੰਮੇਵਾਰੀ ਨਹੀਂ ਹੈ। ਇਸੇ ਤਰੀਕੇ ਨਾਲ ਹੀ ਜਿਹੜਾ ਟਰਮੀਨਲ ਬੈਨੇਫਿਟ ਦਾ ਮਾਮਲਾ ਹੈ, ਉਹ ਸੁਪਰੀਮ ਕੋਰਟ ਨੇ ਕਹਿ ਦਿੱਤਾ ਹੈ ਕਿ ਤੁਸੀਂ ਦਿਉ। ਉਨ੍ਹਾਂ ਨੇ ਕੰਟੈਂਪਟ ਫਾਈਲ ਕਰ ਦਿੱਤੀ। ਅਸੀਂ ਇਸ ਬਾਰੇ ਬਿਲ ਲਿਆਂਦਾ ਹੈ ਕਿ ਕੋਈ ਵੀ ਆਰਡਰ ਜਾਂ ਡਾਇਰੈਕਸ਼ਨ ਸਾਡੇ ਤੇ ਲਾਗੂ ਨਹੀਂ ਹੋਵੇਗੀ। ਕੋਈ ਕੋਰਟ ਵਿੱਚ ਨਹੀਂ ਜਾ ਸਕਦਾ, ਕੋਈ ਚੈਲੰਜ ਨਹੀਂ ਕਰ ਸਕਦਾ। ਇਸ ਵਾਸਤੇ ਅਸੀਂ ਕਿਹਾ ਹੈ ਕਿ ਇਹ ਪੈਸਾ ਸਾਡੀ ਜ਼ਿੰਮੇਵਾਰੀ ਨਹੀਂ, ਇਹ ਇੰਪਲਾਇਰ ਦੀ ਜ਼ਿੰਮੇਵਾਰੀ ਹੈ। ਜਿਹੜੀ 95% ਗਰਾਂਟ ਹੈ, ਉਹ ਅਸੀਂ ਦੇਵਾਂਗੇ। ਇਹ ਬੈਨੇਫਿਟ ਅਸੀਂ ਨਹੀਂ ਦੇਣੇ, ਇਸ ਕਰਕੇ ਇਹ ਬਿਲ ਲਿਆਂਦਾ ਹੈ। ਕਾਲੀਆ ਸਾਹਿਬ ਨੇ ਕਿਹਾ ਕਿ ਇਹ ਬਿਲ ਕਿਉਂ ਲਿਆਂਦਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਸੇ ਕਰਕੇ ਲਿਆਂਦਾ ਹੈ ਕਿਉਂਕਿ ਕੋਰਟ ਦੇ ਆਰਡਰ ਤੋਂ ਬਚਣ ਦਾ ਹੋਰ ਕੋਈ ਤਰੀਕਾ ਨਹੀਂ ਸੀ। 500 ਕਰੋੜ ਅਸੀਂ ਕਿਉਂ ਦੇਈਏ ਜਦੋਂ ਕਿ ਕਾਲਜ ਤਾਂ ਉਹ ਚਲਾਉਂਦੇ ਹਨ। ਜੇਕਰ ਕਾਲਜ ਦੀ ਗਰੈਚੂਟੀ ਵੀ ਅਸੀਂ ਦੇਣੀ ਹੈ, ਲੀਵ ਇਨਕੈਸ਼ਮੈਂਟ ਵੀ ਅਸੀਂ ਦੇਣੀ ਹੈ, ਫਿਰ ਉਨ੍ਹਾਂ ਦੇ ਕਾਲਜ ਦਾ ਕੀ ਪ੍ਰਬੰਧ ਰਹਿ ਗਿਆ? ਉਹ ਕੀ ਕਰਦੇ ਹਨ? ਉਨ੍ਹਾਂ ਦੀ ਕਿਸ ਗੱਲ ਦੀ ਚੌਧਰ ਹੈ? ਬਾਕੀ ਕੋਈ ਵੀ ਇਸ ਗੱਲ ਦਾ ਵਿਰੋਧ ਨਹੀਂ ਕਰਦਾ। ਇਸ ਗੱਲ ਦਾ ਡਿਸਪਿਊਟ ਨਹੀਂ ਹੈ ਕਿ ਜਿਹੜਾ ਇਹ ਕਹਿੰਦੇ ਹਨ ਕਿ ਮੈਂ ਵੀ ਪ੍ਰਾਈਵੇਟ ਕਾਲਜ ਵਿੱਚ ਪੜ੍ਹਿਆ ਹਾਂ।

**ਸਰਦਾਰ ਬਲਬੀਰ ਸਿੰਘ ਸਿੱਧੂ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸੰਸਦੀ ਮਾਮਲੇ ਮੰਤਰੀ:** ਹਾਂ ਜੀ, ਤੁਸੀਂ ਹੁਣ ਸੁਣੀ ਜਾਉ। ਮੈਂ ਵੀ ਪ੍ਰਾਈਵੇਟ ਕਾਲਜ ਵਿੱਚ ਪੜ੍ਹ ਕੇ ਆਇਆ ਹਾਂ ਪਰ ਉਦੋਂ ਗਰਾਂਟ ਨਹੀਂ ਸੀ ਮਿਲਦੀ। ਮੇਰਾ ਪ੍ਰੋਫੈਸਰ 210 ਰੁਪਏ ਲੈ ਕੇ ਪੜ੍ਹਾਉਂਦਾ ਸੀ। ਲੇਕਿਨ ਅਸੀਂ ਇਸ ਗੱਲ ਨੂੰ ਚੈਲੰਜ ਨਹੀਂ ਕਰਦੇ ਕਿ ਪ੍ਰਾਈਵੇਟ ਕਾਲਜ ਦੀ ਕੰਟਰੀਬਿਊਸ਼ਨ ਨਹੀਂ ਹੈ। There is big contribution. ਐਜੂਕੇਸ਼ਨ ਨੂੰ ਫੈਲਾਉਣ ਵਿੱਚ, ਮਹਿਲਾ ਐਜੂਕੇਸ਼ਨ ਦੇਣ ਵਿੱਚ ਔਰ ਕਿੰਨੀਆਂ ਸੰਸਥਾਵਾਂ ਹਨ ਜਿਵੇਂ ਸਨਾਤਨ ਧਰਮ ਸਕੂਲ ਹੈ, ਭਾਵੇਂ ਖਾਲਸਾ ਕਾਲਜ ਹੈ, ਭਾਵੇਂ ਐਸ.ਜੀ.ਪੀ.ਸੀ. ਹੈ, ਭਾਵੇਂ ਆਰੀਆ ਸਮਾਜ ਹੈ, ਭਾਵੇਂ ਕੋਈ ਹੋਰ ਸੰਸਥਾਵਾਂ ਹਨ, voluntary

[ ਸੰਸਦੀ ਮਾਮਲੇ ਮੰਤਰੀ ]

organizations ਹਨ, ਟਰੱਸਟ ਬਣੇ ਹਨ ਜਿਹੜੇ ਕਿ ਐਜੂਕੇਸ਼ਨ ਦਿੰਦੇ ਹਨ। ਅਸੀਂ ਤਾਂ ਉਨ੍ਹਾਂ ਦਾ ਧੰਨਵਾਦ ਕਰਦੇ ਹਾਂ। They are helping the government in providing education. ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੋਈ ਵੀ ਸਸਪੀਸ਼ੀਅਨ, ਸਰਕਾਰ ਦੀ ਕੋਈ ਇਸ ਤਰ੍ਹਾਂ ਦੀ ਚਾਲ, ਸਿੱਖਿਆ ਦੇ ਮਾਧਿਅਮਾਂ ਨੂੰ ਤੇ ਸਾਧਨਾਂ ਨੂੰ ਠੇਸ ਪਹੁੰਚਾਉਣ ਦੀ ਨੀਅਤ ਨਹੀਂ ਹੈ ਬਲਕਿ ਅੱਛਾ ਰੈਗੂਲਰ ਕਰਕੇ ਜੋ ਵੀ ਬੱਚਿਆਂ ਨੂੰ ਸਿੱਖਿਆ ਦਿੱਤੀ ਜਾ ਰਹੀ ਹੈ ਉਹ ਚੰਗੀ ਦੇਣ। ਇਸ ਵਾਸਤੇ ਬਿਲ ਲਿਆਂਦਾ ਹੈ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਇਹ ਖਦਸ਼ੇ ਮੈਂ ਦੂਰ ਕਰ ਦਿੱਤੇ ਹਨ। ਇਸ ਬਿਲ ਨੂੰ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੀ ਸਹਾਇਤਾ ਪ੍ਰਾਪਤ ਕਾਲਜਾਂ (ਅੰਤਿਮ ਲਾਭਾਂ ਦੇ ਕਾਰਨ ਗਰਾਂਟ-ਇਨ-ਏਡ ਦੀ ਅਦਾਇਗੀ ਨਾ ਕਰਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 6**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 6 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੀ ਸਹਾਇਤਾ ਪ੍ਰਾਪਤ ਕਾਲਜਾਂ (ਅੰਤਿਮ ਲਾਭਾਂ ਦੇ ਕਾਰਨ ਗਰਾਂਟ-ਇਨ-ਏਡ ਦੀ ਅਦਾਇਗੀ ਨਾ ਕਰਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੀ ਸਹਾਇਤਾ ਪ੍ਰਾਪਤ ਕਾਲਜਾਂ (ਅੰਤਿਮ ਲਾਭਾਂ ਦੇ ਕਾਰਨ ਗਰਾਂਟ-ਇਨ-ਏਡ ਦੀ ਅਦਾਇਗੀ ਨਾ ਕਰਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਪ੍ਰਾਈਵੇਟ ਪ੍ਰਬੰਧ ਹੇਠਲੀ ਸਹਾਇਤਾ ਪ੍ਰਾਪਤ ਕਾਲਜਾਂ (ਅੰਤਿਮ ਲਾਭਾਂ ਦੇ ਕਾਰਨ ਗਰਾਂਟ-ਇਨ-ਏਡ ਦੀ ਅਦਾਇਗੀ ਨਾ ਕਰਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

## 8. The Punjab Municipal (Amendment) Bill, 2016

**ਮਾਨਯੋਗ ਸਪੀਕਰ:** ਸ਼੍ਰੀ ਅਨਿਲ ਜੋਸ਼ੀ, ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਜੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ੍ਰੀਮਾਨ ਜੀ, ਮੈਂ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.):** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੈਂ ਵੀ ਖਰੜ ਮਿਊਂਸਿਪਲ ਕਮੇਟੀ ਦਾ ਤਿੰਨ ਵਾਰ ਐਮ.ਸੀ. ਚੁਣਿਆ ਗਿਆ ਹਾਂ, ਦੋ ਵਾਰ ਮੈਂ ਵੀ ਪ੍ਰਧਾਨ ਰਿਹਾ ਹਾਂ। ਅਸੀਂ ਜਿਹੜੇ ਐਮ.ਸੀ. ਬਣਦੇ ਹਾਂ, ਪ੍ਰਧਾਨ ਬਣਦੇ ਹਾਂ, ਇਹ ਇੱਕ ਪ੍ਰਾਪਰਟੀ ਦੇ ਕਸਟੋਡੀਅਨ ਹਨ। ਅਸੀਂ ਉਸ ਦੀ ਮੈਨੇਜਮੈਂਟ ਕਰਨੀ ਹੈ, ਸਾਂਭ-ਸੰਭਾਲ ਕਰਨੀ ਹੈ। ਆਉਣ ਵਾਲੇ ਜਿਹੜੇ ਅਗਲੇ ਪ੍ਰਧਾਨ ਹਨ, ਉਨ੍ਹਾਂ ਦੇ ਸਪੁਰਦ ਕਰਨੀ ਹੈ (ਵਿਘਨ)

**ਮਾਨਯੋਗ ਸਪੀਕਰ:** ਪਲੀਜ਼ ਸਾਈਲੈਂਸ।

**ਸਰਦਾਰ ਚਰਨਜੀਤ ਸਿੰਘ ਚੰਨੀ:** ਲੇਕਿਨ ਹੋ ਕੀ ਰਿਹਾ ਹੈ ਕਿ ਜਦੋਂ ਅਸੀਂ ਐਮ.ਸੀ. ਬਣਦੇ ਹਾਂ ਸਾਨੂੰ ਇਹ ਹੁੰਦਾ ਹੈ ਕਿ ਲੋਕਾਂ ਨੇ ਮੈਨੂੰ ਵੋਟਾਂ ਪਾਈਆਂ ਹਨ, ਸਾਡੀਆਂ ਗਲੀਆਂ ਨਾਲੀਆਂ ਛੇਤੀ ਬਣ ਜਾਣ। ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਸਾਰੀ ਪ੍ਰਾਪਰਟੀ ਵੇਚ ਦੇਈਏ, ਆਉਣ ਵਾਲੇ ਸਮੇਂ ਵਾਸਤੇ ਅਸੀਂ ਛੱਡਣ ਨੂੰ ਤਿਆਰ ਨਹੀਂ ਹਾਂ। ਅੱਜ ਪੰਜਾਬ ਦੇ ਸ਼ਹਿਰਾਂ ਵਿੱਚ ਸਟੇਡੀਅਮਾਂ ਦੀ

ਘਾਟ ਹੈ, ਪਾਰਕਾਂ ਦੀ ਘਾਟ ਹੈ, ਜਿਹੜੀਆਂ ਸਾਨੂੰ ਰੋਜ਼ ਦੇ ਜੀਵਨ ਵਾਸਤੇ ਜ਼ਰੂਰੀ ਹਨ, ਉਹ ਥਾਵਾਂ ਸਾਡੇ ਕੋਲ ਹੈ ਨਹੀਂ, ਲੇਕਿਨ ਫਿਰ ਸਾਡੀਆਂ ਸਰਕਾਰਾਂ, ਮਿਊਂਸਿਪਲ ਕਮੇਟੀਆਂ ਜ਼ਮੀਨਾਂ ਨੂੰ ਵੇਚੀ ਜਾਂਦੀਆਂ ਹਨ। ਸਾਡੀਆਂ ਆਉਣ ਵਾਲੀਆਂ ਜੈਨਰੇਸ਼ਨਾਂ ਵਾਸਤੇ ਉਨ੍ਹਾਂ ਦਾ ਨੁਕਸਾਨ ਕਰ ਰਹੇ ਹਾਂ। ਜਿਹੜੀ ਡਿਵੈਲਪਮੈਂਟ ਕਰ ਰਹੇ ਹਾਂ ਉਹ ਸਸਟੇਨੇਬਲ ਡਿਵੈਲਪਮੈਂਟ ਨਹੀਂ ਹੈ ਤੇ ਜਿਹੜਾ ਪ੍ਰਾਪਰਟੀ ਦਾ ਕਸਟੋਡੀਅਨ ਹੈ, ਅਸੀਂ ਮਾਲਕ ਨਹੀਂ ਹਾਂ ਕਿ ਜ਼ਮੀਨਾਂ ਵੇਚੀ ਜਾਈਏ। ਸਪੀਕਰ ਸਾਹਿਬ, ਅੱਜ ਫਿਰ ਸਰਕਾਰ ਦੀ ਸੋਚ ਹੈ ਕਿ ਸਾਰੇ ਪੰਜਾਬ ਦੀਆਂ ਫਟਾ-ਫਟ ਪ੍ਰਾਪਰਟੀਆਂ ਵੇਚ ਦੇਈਏ, ਫਟਾ-ਫਟ ਪ੍ਰਾਪਰਟੀਆਂ ਗਹਿਣੇ ਰੱਖੀਆਂ ਜਾ ਰਹੀਆਂ ਹਨ। ਇੱਥੋਂ ਤੱਕ ਕਿ ਮੈਂਟਲ ਹਸਪਤਾਲ ਤੱਕ, ਜੇਲ੍ਹਾਂ ਤੱਕ ਅਸੀਂ ਗਿਰਵੀਂ ਰੱਖੀ ਜਾ ਰਹੇ ਹਾਂ। ਇਸੇ ਤਰ੍ਹਾਂ ਸਾਰੇ ਸ਼ਹਿਰਾਂ ਨੂੰ, ਈ.ਓ. ਨੂੰ ਇਨ੍ਹਾਂ ਨੇ ਹੁਕਮ ਕੀਤੇ ਹੋਏ ਹਨ ਕਿ ਕੋਈ ਪ੍ਰਾਪਰਟੀ ਗਹਿਣੇ ਰੱਖੋ ਜਾਂ ਵੇਚੋ ਪਰ ਤੁਸੀਂ ਅਗਲੀਆਂ ਵੋਟਾਂ ਲੈਣ ਵਾਸਤੇ ਗਲੀਆਂ ਪੱਕੀਆਂ ਕਰ ਦਿਓ। ਸਪੀਕਰ ਸਾਹਿਬ, ਗਲੀਆਂ ਹਰ 2-4 ਸਾਲ ਬਾਅਦ ਬਣਦੀਆਂ ਹਨ ਤੇ ਹਰ 2 ਸਾਲ ਬਾਅਦ ਟੁੱਟ ਜਾਂਦੀਆਂ ਹਨ ਲੇਕਿਨ ਜਿਹੜੀ ਪ੍ਰਾਪਰਟੀ ਵੇਚ ਕੇ ਜਿਹੜੇ ਪੈਸੇ ਖਤਮ ਹੋ ਗਏ, ਉਨ੍ਹਾਂ ਨੇ ਦੁਬਾਰਾ ਨਹੀਂ ਆਉਣਾ। ਇਸ ਲਈ ਅਸੀਂ ਗੱਲ ਦਾ ਸਖਤ ਵਿਰੋਧ ਕਰਦੇ ਹਾਂ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਸਪੀਕਰ ਸਾਹਿਬ, ਗੱਲ ਪੂਰੀ ਕਰ ਲੈਣ ਦਿਓ ਜੀ। (ਵਿਘਨ) ਅਗਲੀ ਗੱਲ ਇਹ ਹੈ ਕਿ ......

(ਇਸ ਸਮੇਂ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ ਬਿਨਾਂ ਇਜਾਜ਼ਤ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਬਾਅਦ ਵਿੱਚ ਬੋਲ ਲੈਣਾ ਜੀ, ਤੁਸੀਂ ਹੀ ਮੇਰੀਆਂ ਗੱਲਾਂ ਦਾ ਜਵਾਬ ਦੇਣਾ ਹੈ। ਇਨ੍ਹਾਂ ਨੇ ਇੱਕ ਪੋਲੀਟੀਕਲ ਪਾਰਟੀਆਂ ਨੂੰ ਪ੍ਰੋਵੀਜ਼ਨ ਕਰ ਦਿੱਤੀ ਕਿ ਜੇ ਉਨ੍ਹਾਂ ਨੇ ਦਫਤਰ ਬਣਾਉਣਾ ਹੈ ਤਾਂ ਉਨ੍ਹਾਂ ਨੂੰ ਮਾਰਕਿਟ ਰੇਟ ਤੇ ਜ਼ਮੀਨ ਦੇ ਦਿੱਤੀ ਜਾਵੇ। ਸਪੀਕਰ ਸਾਹਿਬ, ਮਾਰਕਿਟ ਰੇਟ ਕੀ ਹੈ? ਪਿਛਲੇ ਦਿਨਾਂ ਵਿੱਚ ਇੱਕ ਜ਼ਮੀਨ ਐਕੁਆਇਰ ਹੋ ਰਹੀ ਸੀ, ਮੈਂ ਬਤੌਰ ਐਮ.ਐਲ.ਏ. ਗਿਆ, ਮੈਨੂੰ ਕਹਿੰਦੇ ਜੀ, ਤੁਸੀਂ ਸਾਈਨ ਕਰੋ, ਇਹ ਤਾਂ ਮਾਰਕਿਟ ਰੇਟ ਤੇ ਦੇ ਰਹੇ ਹਾਂ। ਮੈਂ ਕਿਹਾ ਕਿ ਮੈਨੂੰ ਮਾਰਕਿਟ ਰੇਟ ਦੀ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਪਰਿਭਾਸ਼ਾ ਦੱਸੋ। ਮਾਰਕਿਟ ਰੇਟ ਦੀ ਪਰਿਭਾਸ਼ਾ ਮੈਨੂੰ ਦੱਸੀ ਕਿ ਜਿਸ ਰੇਟ ਤੇ ਰਜਿਸਟਰੀਆਂ ਹੁੰਦੀਆਂ ਹਨ, ਉਹ ਮਾਰਕਿਟ ਰੇਟ ਹੈ, ਉਸ ਦੀ ਛਾਂਟ ਜਿਹੜੀ ਹੋਵੇਗੀ ਉਹ ਮਾਰਕਿਟ ਰੇਟ ਹੈ। ਸਪੀਕਰ ਸਾਹਿਬ, ਜੇ ਪ੍ਰੈਕਟੀਕਲੀ ਪੰਜਾਬ ਵਿੱਚ ਦੇਖੀਏ ਤਾਂ ਕੋਈ ਵੀ ਬੰਦਾ ਅੱਜ ਉਸ ਰੇਟ ਤੇ ਰਜਿਸਟਰੀ ਨਹੀਂ ਕਰਵਾਉਂਦਾ ਜਿਸ ਰੇਟ ਤੇ ਸੌਦਾ ਹੁੰਦਾ ਹੈ, ਜਿਸ ਰੇਟ ਤੇ ਜ਼ਮੀਨ ਵਿਕਦੀ ਹੈ। ਰਜਿਸਟਰੀ ਉਸ ਰੇਟ ਤੇ ਹੁੰਦੀ ਹੈ ਜਿਹੜਾ ਕੰਟਰੋਲ ਰੇਟ ਹੈ। ਸਰਕਾਰ ਨੇ ਤੈਅ ਕੀਤਾ ਹੋਇਆ ਹੈ ਕਿ ਇਸ ਤੋਂ ਘੱਟ ਤਾਂ ਰਜਿਸਟਰੀ ਹੋਣੀ ਹੀ ਨਹੀਂ। 99% ਰਜਿਸਟਰੀਆਂ ਇਸ ਰੇਟ ਤੇ ਹੁੰਦੀਆਂ ਹਨ। ਫਿਰ ਇਨ੍ਹਾਂ ਨੇ ਸਾਰੇ ਜ਼ਿਲ੍ਹਿਆਂ ਵਿੱਚ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਵਾਸਤੇ ਆਪਣੇ ਦਫਤਰ ਬਣਾ ਲੈਣੇ ਹਨ ਔਰ ਸਰਕਾਰ ਦੀਆਂ ਜ਼ਮੀਨਾਂ ਬਿਲਕੁਲ ਰੱਦੀ ਭਾਅ ਤੇ ਖਰੀਦ ਕੇ ਬੈਠ ਜਾਣਾ ਹੈ। ਇਹ ਸਪੀਕਰ ਸਾਹਿਬ, in the interest of Punjab ਨਹੀਂ ਹੈ......

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਸਿੱਧੂ ਸਾਹਿਬ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ:** ਤੁਸੀਂ ਪੰਜਾਬ ਦੇ ਲੋਕਾਂ ਦੇ ਹਿਤਾਂ ਦਾ ਘਾਣ ਨਾ ਕਰੋ, ਪੰਜਾਬ ਦੀ ਪ੍ਰਾਪਰਟੀ ਨੂੰ ਬਚਾਉਣਾ ਤੁਹਾਡਾ ਰਾਈਟ ਹੈ, ਉਸਨੂੰ ਮੇਨਟੇਨ ਕਰਨਾ ਰਾਈਟ ਹੈ, ਉਸ ਨੂੰ ਅਗਲੀਆਂ ਚੋਣਾਂ ਵਾਲਿਆਂ ਨੂੰ ਸੌਂਪਣਾ ਰਾਈਟ ਹੈ ਨਾ ਕਿ ਉਸ ਨੂੰ ਵੇਚਣਾ ਤੇ ਬਰਬਾਦ ਕਰਨਾ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਪੰਜਾਬ ਦੇ ਦੋ ਤਿੰਨ ਅਦਾਰੇ ਹਨ ਜਿਹੜੇ ਬਹੁਤ ਚੰਗੇ ਗੁਜ਼ਾਰੇ ਵਿਚ ਹਨ। ਇਕ ਹੈ ਮੰਡੀ ਬੋਰਡ ਅਤੇ ਦੂਸਰਾ ਹੈ ਗਮਾਡਾ, ਪੁੱਡਾ, ਗਲਾਡਾ ਆਦਿ ਪਤਾ ਨਹੀਂ, ਕੀ ਕੀ ਸਾਰੇ ਪੰਜਾਬ ਵਿਚ ਨਾਂ ਰੱਖੇ ਹੋਏ ਹਨ। ਜੇਕਰ ਤੁਸੀਂ ਇਨ੍ਹਾਂ ਨੂੰ ਮੁਆਫ ਕਰ ਦਿੱਤਾ ਤਾਂ ਕਮੇਟੀਆਂ ਨੂੰ ਰੈਵੇਨਿਊ ਕਿਥੋਂ ਆਵੇਗਾ। ਬਾਕੀ ਪ੍ਰਾਈਵੇਟ ਲੋਕਾਂ ਨੇ ਕੀ ਗੁਨਾਹ ਕੀਤਾ ਹੋਇਆ ਹੈ? ਮੋਹਾਲੀ ਸ਼ਹਿਰ ਵਿਚ ਕਮਰਸ਼ੀਅਲ ਟੈਕਸ ਦੀ ਦਰ ਸਾਢੇ ਸੱਤ ਪਰਸੈਂਟ ਹੈ ਜੋ ਕਿ ਰੈਂਟਲ ਦੀ ਹੈ। ਜੇਕਰ ਕਿਸੇ ਸ਼ੋ ਰੂਮ ਦਾ ਕਿਰਾਇਆ 2 ਲੱਖ ਰੁਪਏ ਮਹੀਨੇ ਦਾ ਹੈ ਤਾਂ ਉਸ ਨੂੰ ਸਰਕਾਰ ਨੂੰ 15,000 ਰੁਪਏ ਮਹੀਨੇ ਦੇਣਾ ਪੈਣਾ ਹੈ ਜਿਹੜਾ ਕਿ ਬਹੁਤ ਹੀ ਹਾਈਐਸਟ ਹੈ। ਪੁੱਡਾ ਵਿਚੋਂ ਅੱਜ 3800 ਕਰੋੜ ਰੁਪਿਆ ਗਮਾਡਾ, ਮੋਹਾਲੀ ਦਾ ਇਨ੍ਹਾਂ ਨੇ ਬਠਿੰਡੇ ਵਿਚ ਲਗਾ ਦਿੱਤਾ ਹੈ। ਉਸ ਦਾ ਕੋਈ

ਹਿਸਾਬ-ਕਿਤਾਬ ਨਹੀਂ ਹੈ। ਮੈਂ ਆਰ.ਟੀ.ਆਈ. ਅਧੀਨ ਸੂਚਨਾ ਲਈ ਹੋਈ ਹੈ, ਪਰ ਮੈਂ ਅੱਜ ਨਾਲ ਲੈ ਕੇ ਨਹੀਂ ਆਇਆ। ਇਹ 3800 ਕਰੋੜ ਰੁਪਏ ਵਿਚੋਂ ਨਿਊ ਚੰਡੀਗੜ੍ਹ ਵਿਚ ਵੀ ਖਰਚ ਕੀਤਾ ਅਤੇ ਬਠਿੰਡੇ ਵਿਚ ਵੀ ਖਰਚ ਕੀਤਾ ਹੈ। (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪ੍ਰਾਪਰਟੀ ਟੈਕਸ 31 ਮਾਰਚ, 2016 ਤੱਕ ਬਿਨਾਂ ਜੁਰਮਾਨੇ ਤੋਂ ਜਮ੍ਹਾਂ ਕਰਵਾਇਆ ਜਾ ਸਕਦਾ ਹੈ। ਕੁਝ ਲੋਕ ਖਾਸ ਕਰਕੇ ਐਨ.ਆਰ.ਆਈ. ਲੋਕ ਜਿਹੜੇ ਬਾਹਰ ਬੈਠੇ ਹਨ, ਉਨ੍ਹਾਂ ਦੀਆਂ ਪ੍ਰਾਪਰਟੀਆਂ ਨੂੰ ਲੋਕ ਲੱਗੇ ਹੋਏ ਹਨ, ਉਹ ਆ ਨਹੀਂ ਸਕਦੇ। ਉਨ੍ਹਾਂ ਨੂੰ ਇਕ ਸਾਲ ਦੀ ਐਗਜੰਪਸ਼ਨ ਦਿੱਤੀ ਜਾਵੇ ਤਾਂ ਉਨ੍ਹਾਂ ਲੋਕਾਂ ਨੂੰ ਮਾੜਾ-ਮੋਟਾ ਰਿਲੀਫ ਮਿਲ ਸਕੇ। ਧੰਨਵਾਦ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ):** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜਿਹੜੇ ਸਾਰੇ ਅਧਿਕਾਰ ਹਨ, ਇਹ ਕਾਰਜਕਾਰੀ ਅਫਸਰਾਂ ਨੂੰ (ਈ.ਓਜ਼) ਦੇ ਦਿੱਤੇ ਗਏ ਹਨ ਜਦੋਂ ਕਿ ਇਲੈਕਟਿਡ ਬਾਡੀਜ਼ ਹਨ, ਇਲੈਕਟਿਡ ਮੈਂਬਰ ਹਨ, ਇਲੈਕਟਿਡ ਸੰਸਥਾਵਾਂ ਮੌਜੂਦ ਹਨ। ਇਨ੍ਹਾਂ ਨੇ ਭਾਗ (ੳ) ਵਿਚ ਲਿਖਿਆ ਹੈ ਕਿ 5000 ਰੁਪਏ ਤੱਕ ਦੀ ਸਾਰੀ ਜਾਇਦਾਦ ਈ.ਓ. ਵੇਚ ਸਕਦਾ ਹੈ। ਅੱਗੇ ਤਿੰਨ ਨੰਬਰ ਪੁਆਇੰਟ ਵਿਚ ਲਿਖਿਆ ਹੋਇਆ ਹੈ ਕਿ 5000 ਰੁਪਏ ਤੱਕ ਦੀ ਅਚੱਲ ਜਾਇਦਾਦ ਜਾਂ 3000 ਰੁਪਏ ਤੱਕ ਕਿਰਾਏ ਤੇ ਚਲ ਰਹੀ ਜਾਇਦਾਦ ਚਲਦੀ ਹੈ। ਪੁਰਾਣੀਆਂ ਮਿਉਂਸਿਪਲ ਕਮੇਟੀਆਂ ਵਿਚ ਕਈ ਐਸੀਆਂ ਥਾਵਾਂ ਹਨ, ਜਿਥੇ 200-200 ਰੁਪਏ ਮਹੀਨੇ ਤੇ ਲੋਕ ਲੱਖਾਂ ਰੁਪਏ ਦੀਆਂ ਦੁਕਾਨਾਂ ਸਾਂਭੀ ਬੈਠੇ ਹਨ। ਉਸ ਜਾਇਦਾਦ ਨੂੰ ਕਿਹੜੀ ਕੈਟੇਗਰੀ ਵਿਚ ਮੰਨਿਆ ਜਾਵੇਗਾ। ਇਸ ਤਰ੍ਹਾਂ 200 ਰੁਪਏ ਮਹੀਨੇ ਨਾਲ ਤਾਂ ਸਾਲ ਦੇ 2400 ਰੁਪਏ ਹੀ ਬਣਦੇ ਹਨ। ਈ.ਓ. ਨੂੰ ਅਸੀਂ ਅਧਿਕਾਰ ਦੇ ਦਿੱਤੇ ਹਨ। ਈ.ਓ. ਨੇ ਉਥੇ ਰਹਿਣਾ ਨਹੀਂ ਅਤੇ ਉਹ ਪ੍ਰਾਪਰਟੀ ਵੇਚ ਕੇ ਤੁਰ ਜਾਣਗੇ। ਮੇਰੀ ਬੇਨਤੀ ਹੈ ਕਿ ਇਹ ਅਧਿਕਾਰ ਇਲੈਕਟਿਡ ਮਿਉਂਸਿਪਲ ਕਮੇਟੀਆਂ ਨੂੰ ਹੀ ਹੋਣੇ ਚਾਹੀਦੇ ਹਨ। ਜਿਹੜੀਆਂ ਹਾਊਸ ਵਿਚ ਮਤਾ ਲੈ ਕੇ ਆਉਣ, ਉਥੇ ਮਤਾ ਪ੍ਰਵਾਨ ਹੋਵੇ। ਈ.ਓ. ਨੂੰ ਕੋਈ ਅਧਿਕਾਰ ਨਹੀਂ ਹੋਣਾ ਚਾਹੀਦਾ ਕਿ 5000 ਰੁਪਏ ਤੱਕ ਦੀ ਜਾਇਦਾਦ ਜਾਂ 50,000 ਰੁਪਏ ਦੀ ਜਾਇਦਾਦ ਨੂੰ ਵੇਚ ਸਕੇ। ਅਸੀਂ ਕਿਸੇ ਜਗ੍ਹਾ ਦੀ ਵੈਲਿਊ ਕਿਵੇਂ ਫਿਕਸ ਕਰਾਂਗੇ? ਇਹ ਤਾਂ ਸਾਰਾ ਕੁਝ ਈ.ਓ. ਉਤੇ ਹੀ ਫੋਕਸ ਕੀਤਾ ਗਿਆ ਹੈ। ਇਸ ਦੀ ਬਜਾਏ ਚੁਣੀਆਂ ਹੋਈਆਂ ਕਮੇਟੀਆਂ, ਉਨ੍ਹਾਂ ਦੇ ਪ੍ਰਧਾਨ ਆਦਿ ਨੂੰ ਕਿਸੇ ਵੀ ਪ੍ਰਾਪਰਟੀ ਨੂੰ ਵੇਚਣ ਦਾ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਅਧਿਕਾਰ ਹੋਣਾ ਚਾਹੀਦਾ ਹੈ। ਅਫਸਰਸ਼ਾਹੀ ਦੇ ਪ੍ਰਭਾਵ ਨੂੰ ਘਟਾਇਆ ਜਾਵੇ। ਇਲੈਕਟਿਡ ਸੰਸਥਾਵਾਂ ਨੂੰ ਮਾਣ-ਸਤਿਕਾਰ ਦਿੱਤਾ ਜਾਵੇ। ਇਸ ਬਾਰੇ ਮੰਤਰੀ ਜੀ ਜ਼ਰੂਰ ਅਮੈਂਡਮੈਂਟ ਲਿਆਉਣ ਨਹੀਂ ਤਾਂ ਇਸ ਨਾਲ ਅਫਸਰਸ਼ਾਹੀ ਦੀ ਬਹੁਤ ਵੱਡੀ ਲੁੱਟ-ਖਸੁੱਟ ਪ੍ਰਫੁੱਲਤ ਹੋਵੇਗੀ।

**ਸ਼੍ਰੀ ਸੁਨੀਲ ਜਾਖੜ (ਅਬੋਹਰ):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਜਿਹੜੇ ਸਾਡੀ ਪਾਰਟੀ ਦੇ ਖਦਸ਼ੇ ਸੀ ਉਹ ਤਾਂ ਸਾਡੇ ਸੀ.ਐਲ.ਪੀ. ਦੇ ਲੀਡਰ ਨੇ ਕਰ ਦਿੱਤੇ ਹਨ। ਮੈਂ ਤਾਂ ਕੇਵਲ ਡਿਪਟੀ ਸੀ.ਐਮ. ਸਾਹਿਬ ਵਾਸਤੇ ਇਕ ਸਿੰਪਲੀਫਿਕੇਸ਼ਨ ਲਈ ਸੁਜੈਸ਼ਨ ਦੇਣੀ ਚਾਹੁੰਦਾ ਹਾਂ। ਝੂੰਦਾਂ ਸਾਹਿਬ ਨੇ ਬਿਲਕੁਲ ਸਹੀ ਗੱਲ ਕਹੀ ਹੈ ਕਿ ਅਫਸਰਸ਼ਾਹੀ ਤੇ ਇਹ ਗੱਲ ਨਾ ਛੱਡੀ ਜਾਵੇ। ਮੈਂ ਤਾਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਛੱਡ ਕੇ ਇਕ ਓ.ਐਲ.ਐਕਸ ਦਾ ਪੋਰਟਲ ਹੁੰਦਾ ਹੈ, ਇਨ੍ਹਾਂ ਨੂੰ ਐਡਰੈਸ ਦੇ ਦਿੰਦੇ ਹਾਂ, ਉਸ ਉਤੇ ਇਹ ਵੇਚ ਦੇਣ। ਇਨ੍ਹਾਂ ਨੂੰ ਅਧਿਕਾਰ ਦੇ ਦਿਉ ਅਤੇ ਉਸ ਉਤੇ ਸਾਰਾ ਕੁਝ ਪਾ ਦਿਉ, ਸਾਰੇ ਪੰਜਾਬ ਨੂੰ ਹੀ ਪਾ ਦਿਉ ਅਤੇ ਸਾਰਾ ਕੁਝ ਪਾਸੇ ਹੋ ਜਾਵੇਗਾ ਜੀ...

**ਮਾਨਯੋਗ ਸਪੀਕਰ:** ਡਿਪਟੀ ਸੀ.ਐਮ. ਸਾਹਿਬ ਜੀ।

**ਉਪ ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਪਿਛਲੇ ਕਈ ਸਾਲਾਂ ਤੋਂ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ। ਇਹ ਗਮਾਡਾ ਜਾਂ ਗਲਾਡਾ ਡਿਵੈਲਪਮੈਂਟ ਦਾ ਕੰਮ ਹੈ। ਇਹ ਅੱਗੇ ਲਈ ਜਾਂਦੇ ਹਨ ਅਤੇ ਪਿੱਛੇ ਵੇਚੀ ਜਾਂਦੇ ਹਨ। ਇਹ ਡਿਵੈਲਪਮੈਂਟ ਦਾ ਇਕ ਸਿਸਟਮ ਹੈ। ਡੀ.ਡੀ.ਏ. ਦਿੱਲੀ ਬਾਰੇ ਵੇਖ ਲਵੋ, ਹਰਿਆਣੇ ਵਿਚ ਹੁੱਡਾ ਦੇਖ ਲਵੋ। ਸਾਰੀਆਂ ਸਟੇਟਾਂ ਵਿਚ ਅਜਿਹੀਆਂ ਆਰਗੇਨਾਈਜ਼ੇਸ਼ਨਜ਼ ਹਨ। ਤੁਸੀਂ ਜੇਲ੍ਹਾਂ ਦੀ ਗੱਲ ਕਰਦੇ ਹੋ। ਪਹਿਲਾਂ ਜੇਲ੍ਹਾਂ ਸ਼ਹਿਰ ਦੇ ਅੰਦਰ ਸਨ। ਉਨ੍ਹਾਂ ਨੂੰ ਬਾਹਰ ਬਣਾਇਆ ਹੈ ਅਤੇ ਵੱਡੀ ਤੇ ਚੰਗੀ ਕੈਪੇਸਿਟੀ ਦੀਆਂ ਬਣਾਈਆਂ ਗਈਆਂ ਹਨ। ਇਸ ਤਰ੍ਹਾਂ ਜਿਹੜਾ ਇਨ੍ਹਾਂ ਦਾ ਇਨਫਰਾਸਟਰੱਕਚਰ ਹੈ, ਜਿਵੇਂ ਉਥੇ ਕੋਈ ਹੋਰ ਰੀਅਲ ਅਸਟੇਟ ਡਿਵੈਲਪ ਕੀਤੀ ਹੈ, ਇਹ ਕੰਟੀਨਿਊ ਪ੍ਰਾਸੈੱਸ ਹੈ । ਤੁਸੀਂ ਇੱਕ ਵੀ ਸਟੇਟ ਦੱਸ ਦਿਓ ਜਿੱਥੇ ਅਰਬਨ ਡਿਵੈਲਪਮੈਂਟ ਦਾ ਡਿਪਾਰਟਮੈਂਟ ਨਹੀਂ ਹੈ ਤੇ ਜਿੱਥੇ ਇਨਫਰਾਸਟਰਕਚਰ ਨਹੀਂ ਬਣਦਾ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਡਿਪਟੀ ਸੀ. ਐਮ. ਸਾਹਿਬ ਦਾ ਵੈਲਿਡ ਪੁਆਇੰਟ ਹੈ । ਇਨ੍ਹਾਂ ਨੇ ਕਿਹਾ ਹੈ ਕਿ ਪ੍ਰਾਪਰਟੀ, ਜਾਇਦਾਦ ਵੇਚ ਕੇ ਜਾਇਦਾਦ ਬਣਾ ਲੈਣਾ । ਸਪੀਕਰ ਸਾਹਿਬ, ਅਸੀਂ ਕਦੋਂ ਤੋਂ ਸੁਣਦੇ ਆ ਰਹੇ

ਹਾਂ ਕਿ ਲੈਂਡ ਬੈਂਕ ਬਣਾਵਾਂਗੇ । Where is the land bank ? ਮੈਂ ਸ਼ਹਿਰਾਂ ਦੀ ਗੱਲ ਕਰਦਾ ਹਾਂ। ਮੈਂ ਆਪਣੇ ਹਲਕੇ ਅਬੋਹਰ ਦੀ ਗੱਲ ਕਰਦਾ ਹਾਂ । ਸਾਡੀ ਪ੍ਰਾਈਮ ਜ਼ਮੀਨ ਹੈ ਤੇ ਇਹ 18 ਏਕੜ ਵਿੱਚ ਹੈ । ਉਹ ਚੁੱਕ ਕੇ ਪੁੱਡਾ ਨੂੰ ਫੜਾ ਦਿੱਤੀ । ਮਿਊਂਸਿਪਲ ਕਮੇਟੀ ਕੋਲ ਗਰੈਚੂਟੀ ਦੇਣ ਲਈ ਪੈਸੇ ਨਹੀਂ ਹਨ । ਤਨਖਾਹ ਦੇਣ ਲਈ ਪੈਸੇ ਨਹੀਂ ਹਨ । ਸਫਾਈ ਕਰਮਚਾਰੀ ਧਰਨੇ ਤੇ ਬੈਠੇ ਰਹਿੰਦੇ ਹਨ । ਉਹ ਪੈਸਾ ਚੁੱਕ ਕੇ ਲੈ ਗਏ । ਸੰਗਤ ਦਰਸ਼ਨਾਂ ਵਿੱਚ ਵੰਡੀ ਜਾਂਦੇ ਹਨ । This is not the productive loan. This is not the productive sale. ਉਸ ਨੂੰ ਵੇਚ ਕੇ ਹੋਰ ਪਾਸੇ-ਪੈਸੇ ਲਗਾਈ ਜਾਂਦੇ ਹਨ । ** **

**Mr. Speaker :** Not to be recorded.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਾਖੜ ਸਾਹਿਬ ਡਿਟੇਲ ਵਿੱਚ ਤਾਂ ਜਾਂਦੇ ਨਹੀਂ । ਪੁਲੀਟੀਕਲ ਭਾਸ਼ਣ ਤੁਸੀਂ ਹਰ ਸਟੇਜ ਤੇ, ਹਰ ਵਾਰ ਕਰਦੇ ਹੋ, ਇਸ ਦਾ ਕੋਈ ਫਾਇਦਾ ਨਹੀਂ ਹੈ । ਤੁਸੀਂ ਪੰਜਾਬ ਦੀ ਇਨਫਰਾਸਟਰਕਚਰ ਗਰੋਥ ਦੇਖੋ । ਜਾਖੜ ਸਾਹਿਬ ਦੱਸੋ, ਜਿੰਨੇ ਫਲਾਈ ਓਵਰ, ਰੋਡਜ਼ ਬਣੇ ਹਨ, ਸਾਰਾ ਇਨਫਰਾਸਟਰਕਚਰ ਕ੍ਰਿਏਟ ਕੀਤਾ ਗਿਆ ਹੈ ।

**ਸ਼੍ਰੀ ਸੁਨੀਲ ਜਾਖੜ :** ਮੈਂ ਇਸੇ ਕਰਕੇ ਤੁਹਾਡੇ ਤੋਂ ਟਾਈਮ ਮੰਗਿਆ ਸੀ । ਖੁੱਲ੍ਹ ਕੇ ਗੱਲ ਕਰ ਲੈਂਦੇ । ਇਹ ਤੂੰ-ਤੂੰ, ਮੈਂ-ਮੈਂ ਵਾਲੀ ਗੱਲ ਨਾ ਹੁੰਦੀ । ਅਸੀਂ ਤਾਂ ਹੀ ਨੋ ਕਾਨਫੀਡੈਂਸ ਮੋਸ਼ਨ ਲਿਆਂਦਾ ਸੀ ਕਿ ਖੁੱਲ੍ਹ ਕੇ ਗੱਲਾਂ ਹੋ ਜਾਂਦੀਆਂ ।

**ਉਪ ਮੁੱਖ ਮੰਤਰੀ :** ਮੈਂ ਜਾਖੜ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਜਾਖੜ ਸਾਹਿਬ, ਤੁਸੀਂ ਖੁੱਲ੍ਹ ਕੇ ਗੱਲਾਂ ਕਰਨ ਦੀ ਗੱਲ ਕਰਦੇ ਹੋ । ਅਸੀਂ ਤਾਂ ਇੱਕ ਸਵਾਲ ਪੁੱਛਿਆ ਸੀ, ਤੁਸੀਂ ਉਸ ਬਾਰੇ ਨਹੀਂ ਦੱਸ ਸਕਦੇ ਤੇ ਤੁਸੀਂ ਖੁੱਲ੍ਹ ਕੇ ਕੀ ਕਰੋਗੇ ? ਟਾਈਮ ਵੇਸਟ ਕਰ ਰਹੇ ਹੋ । (ਵਿਘਨ) (ਸ਼ੋਰ)

**ਸਿੰਜਾਈ ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸਮੇਂ ਜਿਹੜੀਆਂ ਜ਼ਮੀਨਾਂ ਵਿਕਦੀਆਂ ਹਨ, ਜਿੱਥੇ ਉਨ੍ਹਾਂ ਜ਼ਮੀਨਾਂ ਦੀ ਲੋੜ ਨਹੀਂ ਹੈ, ਉਥੇ ਖੁੱਲ੍ਹੇਆਮ ਆਕਸ਼ਨ ਹੁੰਦੀ ਹੈ । ਜਿਹੜਾ ਵੱਧ ਆਕਸ਼ਨ ਦਿੰਦਾ ਹੈ, ਉਹ ਜ਼ਮੀਨ ਲੈ ਲੈਂਦਾ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਮੇਂ ਸਾਲ 2002 ਤੋਂ 2007 ਦੇ ਸਮੇਂ ਵਿੱਚ

** Not recorded as ordered by the Chair.

[ ਸਿੰਜਾਈ ਮੰਤਰੀ ]

ਲੁਧਿਆਣੇ ਜ਼ਿਲ੍ਹੇ ਵਿੱਚ ਨੀਲੋਂ ਦਾ ਰੈਸਟੋਰੈਂਟ ਹੈ । ਉਹ ਪੰਜਾਬ ਦਾ ਸਭ ਤੋਂ ਇੰਪਾਰਟੈਂਟ ਰੈਸਟੋਰੈਂਟ ਸੀ । ਉਹ ਕੌਡੀਆਂ ਦੇ ਭਾਅ ਉਤੇ ਵੇਚ ਦਿੱਤਾ ਤੇ ਉਸ ਦੀ ਕੋਈ ਬੋਲੀ ਨਹੀਂ ਕੀਤੀ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।***

**ਕਲਾਜ਼ 2**

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਦਾ ਖਦਸ਼ਾ ਹੈ, ਢੂੰਦਾਂ ਸਾਹਿਬ ਨੇ ਵੀ ਗੱਲ ਕੀਤੀ ਹੈ ਅਤੇ ਸੋਮ ਪ੍ਰਕਾਸ਼ ਜੀ ਵੀ ਗੱਲ ਕਰਦੇ ਹਨ ਕਿ ਜਿਹੜੀ 5,000 ਤੋਂ ਘੱਟ ਵਾਲੀ ਹੈ, ਜਿਹੜੀ ਪਰਾਪਰਟੀ ਲੀਜ਼ ਜਾਂ ਪਟੇ ਤੇ ਦੇਣ ਵਾਲੀ ਗੱਲ ਹੈ, ਉਹ ਜਿਸ ਤਰ੍ਹਾਂ ਮਿਉਂਸਿਪਲ ਕਮੇਟੀ ਦਾ ਮਤਾ ਪੈ ਕੇ ਆਵੇ, ਉਹ ਈ.ਓ. ਨੂੰ ਜਿਹੜੀ ਪਾਵਰ ਦਿੱਤੀ ਸੀ, ਉਹ ਵਾਪਸ ਲੈ ਕੇ ਮਤੇ ਦੇ ਅਕਾਰਡਿੰਗ ਆਵੇਗੀ। ਇਹ ਸੋਧ ਕਰ ਦਿੰਦੇ ਹਾਂ।

**ਮਾਨਯੋਗ ਸਪੀਕਰ:** ਮੰਤਰੀ ਜੀ ਵੱਲੋਂ ਦਿੱਤੀ ਸੋਧ ਨੂੰ ਪ੍ਰਥਾ ਅਨੁਸਾਰ ਪੇਸ਼ ਕੀਤਾ ਤੇ ਪ੍ਰਸਤਾਵ ਕੀਤਾ ਸਮਝਿਆ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

That clause 2 may be substituted with the following:-

"In the Punjab Municipal Act, 1911 (hereinafter

referred to as the principal Act), after section 59, the following section shall be inserted, namely:-

"59-A. (1) With respect to the disposal of property belonging to a Committee, the following provisions shall have effect namely:-

(a) The Executive Officer may, with the sanction of the Committee, lease, sell, let out on hire or otherwise transfer any property, moveable or immovable, belonging to the Committee.

(b) The consideration for which any immovable property may be sold, leased or otherwise transferred shall not be less than the value at which such immovable property could be sold, leased or otherwise transferred in normal and fair competition.

(c) The sanction of the Committee under the aforesaid clause (a) may be given either generally for any class of cases or specially for any particular case.

(d) Subject to any condition or limitation that may be specified by or under any other provision of this Act, the foregoing provisions of this section shall apply to every disposal of property belonging to the Committee made under, or for any purposes of this Act.

(2) Notwithstanding anything contained in sub-section (1), the Executive Officer may, with the

sanction of the Committee, transfer at market value, any immovable property belonging to the Committee to recognized political parties having representation in the current Vidhan Sabha but, having no office at the District Headquarter."

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

That clause 2 may be substituted with the following:-

"In the Punjab Municipal Act, 1911 (hereinafter referred to as the principal Act), after Section 59, the following section shall be inserted, namely:-

"59-A. (1) With respect to the disposal of property belonging to a Committee, the following provisions shall have effect namely:-

(a) The Executive Officer may, with the sanction of the Committee, lease, sell, let out on hire or otherwise transfer any property, moveable or immovable, belonging to the Committee.

(b) The consideration for which any immovable property may be sold, leased or otherwise transferred shall not be less than the value at which such immovable property could be sold, leased or otherwise transferred in normal and fair competition.

(c) The sanction of the Committee under the aforesaid clause (a) may be given either generally for any Class of cases or specially for any particular case.

ਹਾਂ ਕਿ ਲੈਂਡ ਬੈਂਕ ਬਣਾਵਾਂਗੇ । Where is the land bank ? ਮੈਂ ਸ਼ਹਿਰਾਂ ਦੀ ਗੱਲ ਕਰਦਾ ਹਾਂ। ਮੈਂ ਆਪਣੇ ਹਲਕੇ ਅਬੋਹਰ ਦੀ ਗੱਲ ਕਰਦਾ ਹਾਂ । ਸਾਡੀ ਪ੍ਰਾਈਮ ਜ਼ਮੀਨ ਹੈ ਤੇ ਇਹ 18 ਏਕੜ ਵਿੱਚ ਹੈ । ਉਹ ਚੁੱਕ ਕੇ ਪੁੱਡਾ ਨੂੰ ਫੜਾ ਦਿੱਤੀ । ਮਿਊਂਸਿਪਲ ਕਮੇਟੀ ਕੋਲ ਗਰੈਚੂਟੀ ਦੇਣ ਲਈ ਪੈਸੇ ਨਹੀਂ ਹਨ । ਤਨਖਾਹ ਦੇਣ ਲਈ ਪੈਸੇ ਨਹੀਂ ਹਨ । ਸਫਾਈ ਕਰਮਚਾਰੀ ਧਰਨੇ ਤੇ ਬੈਠੇ ਰਹਿੰਦੇ ਹਨ । ਉਹ ਪੈਸਾ ਚੁੱਕ ਕੇ ਲੈ ਗਏ । ਸੰਗਤ ਦਰਸ਼ਨਾਂ ਵਿੱਚ ਵੰਡੀ ਜਾਂਦੇ ਹਨ । This is not the productive loan. This is not the productive sale. ਉਸ ਨੂੰ ਵੇਚ ਕੇ ਹੋਰ ਪਾਸੇ-ਪੈਸੇ ਲਗਾਈ ਜਾਂਦੇ ਹਨ । ** **

**Mr. Speaker :** Not to be recorded.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਾਖੜ ਸਾਹਿਬ ਡਿਟੇਲ ਵਿੱਚ ਤਾਂ ਜਾਂਦੇ ਨਹੀਂ । ਪੁਲੀਟੀਕਲ ਭਾਸ਼ਣ ਤੁਸੀਂ ਹਰ ਸਟੇਜ ਤੇ, ਹਰ ਵਾਰ ਕਰਦੇ ਹੋ, ਇਸ ਦਾ ਕੋਈ ਫਾਇਦਾ ਨਹੀਂ ਹੈ । ਤੁਸੀਂ ਪੰਜਾਬ ਦੀ ਇਨਫਰਾਸਟਰਕਚਰ ਗਰੋਥ ਦੇਖੋ । ਜਾਖੜ ਸਾਹਿਬ ਦੱਸੋ, ਜਿੰਨੇ ਫਲਾਈ ਓਵਰ, ਰੋਡਜ਼ ਬਣੇ ਹਨ, ਸਾਰਾ ਇਨਫਰਾਸਟਰਕਚਰ ਕ੍ਰਿਏਟ ਕੀਤਾ ਗਿਆ ਹੈ ।

**ਸ਼੍ਰੀ ਸੁਨੀਲ ਜਾਖੜ :** ਮੈਂ ਇਸੇ ਕਰਕੇ ਤੁਹਾਡੇ ਤੋਂ ਟਾਈਮ ਮੰਗਿਆ ਸੀ । ਖੁੱਲ੍ਹ ਕੇ ਗੱਲ ਕਰ ਲੈਂਦੇ । ਇਹ ਤੂੰ-ਤੂੰ, ਮੈਂ-ਮੈਂ ਵਾਲੀ ਗੱਲ ਨਾ ਹੁੰਦੀ । ਅਸੀਂ ਤਾਂ ਹੀ ਨੋ ਕਾਨਫੀਡੈਂਸ ਮੋਸ਼ਨ ਲਿਆਂਦਾ ਸੀ ਕਿ ਖੁੱਲ੍ਹ ਕੇ ਗੱਲਾਂ ਹੋ ਜਾਂਦੀਆਂ ।

**ਉਪ ਮੁੱਖ ਮੰਤਰੀ :** ਮੈਂ ਜਾਖੜ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਜਾਖੜ ਸਾਹਿਬ, ਤੁਸੀਂ ਖੁੱਲ੍ਹ ਕੇ ਗੱਲਾਂ ਕਰਨ ਦੀ ਗੱਲ ਕਰਦੇ ਹੋ । ਅਸੀਂ ਤਾਂ ਇੱਕ ਸਵਾਲ ਪੁੱਛਿਆ ਸੀ, ਤੁਸੀਂ ਉਸ ਬਾਰੇ ਨਹੀਂ ਦੱਸ ਸਕਦੇ ਤੇ ਤੁਸੀਂ ਖੁੱਲ੍ਹ ਕੇ ਕੀ ਕਰੋਗੇ ? ਟਾਈਮ ਵੇਸਟ ਕਰ ਰਹੇ ਹੋ । (ਵਿਘਨ) (ਸ਼ੋਰ)

**ਸਿੰਜਾਈ ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸਮੇਂ ਜਿਹੜੀਆਂ ਜ਼ਮੀਨਾਂ ਵਿਕਦੀਆਂ ਹਨ, ਜਿੱਥੇ ਉਨ੍ਹਾਂ ਜ਼ਮੀਨਾਂ ਦੀ ਲੋੜ ਨਹੀਂ ਹੈ, ਉਥੇ ਖੁੱਲ੍ਹੇਆਮ ਆਕਸ਼ਨ ਹੁੰਦੀ ਹੈ । ਜਿਹੜਾ ਵੱਧ ਆਕਸ਼ਨ ਦਿੰਦਾ ਹੈ, ਉਹ ਜ਼ਮੀਨ ਲੈ ਲੈਂਦਾ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸਮੇਂ ਸਾਲ 2002 ਤੋਂ 2007 ਦੇ ਸਮੇਂ ਵਿੱਚ

** Not recorded as ordered by the Chair.

[ ਸਿੰਜਾਈ ਮੰਤਰੀ ]

ਲੁਧਿਆਣੇ ਜ਼ਿਲ੍ਹੇ ਵਿੱਚ ਨੀਲੋਂ ਦਾ ਰੈਸਟੋਰੈਂਟ ਹੈ । ਉਹ ਪੰਜਾਬ ਦਾ ਸਭ ਤੋਂ ਇੰਪਾਰਟੈਂਟ ਰੈਸਟੋਰੈਂਟ ਸੀ । ਉਹ ਕੌਡੀਆਂ ਦੇ ਭਾਅ ਉਤੇ ਵੇਚ ਦਿੱਤਾ ਤੇ ਉਸ ਦੀ ਕੋਈ ਬੋਲੀ ਨਹੀਂ ਕੀਤੀ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮਿਊਂਸਿਪਲ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।*

**ਕਲਾਜ਼ 2**

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਦਾ ਖਦਸ਼ਾ ਹੈ, ਝੂੰਦਾਂ ਸਾਹਿਬ ਨੇ ਵੀ ਗੱਲ ਕੀਤੀ ਹੈ ਅਤੇ ਸੋਮ ਪ੍ਰਕਾਸ਼ ਜੀ ਵੀ ਗੱਲ ਕਰਦੇ ਹਨ ਕਿ ਜਿਹੜੀ 5,000 ਤੋਂ ਘੱਟ ਵਾਲੀ ਹੈ, ਜਿਹੜੀ ਪਰਾਪਰਟੀ ਲੀਜ਼ ਜਾਂ ਪਟੇ ਤੇ ਦੇਣ ਵਾਲੀ ਗੱਲ ਹੈ, ਉਹ ਜਿਸ ਤਰ੍ਹਾਂ ਮਿਉਂਸਿਪਲ ਕਮੇਟੀ ਦਾ ਮਤਾ ਪੈ ਕੇ ਆਵੇ, ਉਹ ਈ.ਓ. ਨੂੰ ਜਿਹੜੀ ਪਾਵਰ ਦਿੱਤੀ ਸੀ, ਉਹ ਵਾਪਸ ਲੈ ਕੇ ਮਤੇ ਦੇ ਅਕਾਰਡਿੰਗ ਆਵੇਗੀ। ਇਹ ਸੋਧ ਕਰ ਦਿੰਦੇ ਹਾਂ।

**ਮਾਨਯੋਗ ਸਪੀਕਰ:** ਮੰਤਰੀ ਜੀ ਵੱਲੋਂ ਦਿੱਤੀ ਸੋਧ ਨੂੰ ਪ੍ਰਥਾ ਅਨੁਸਾਰ ਪੇਸ਼ ਕੀਤਾ ਤੇ ਪ੍ਰਸਤਾਵ ਕੀਤਾ ਸਮਝਿਆ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

That clause 2 may be substituted with the following:-

"In the Punjab Municipal Act, 1911 (hereinafter

referred to as the principal Act), after section 59, the following section shall be inserted, namely:-

"59-A. (1) With respect to the disposal of property belonging to a Committee, the following provisions shall have effect namely:-

(a) The Executive Officer may, with the sanction of the Committee, lease, sell, let out on hire or otherwise transfer any property, moveable or immovable, belonging to the Committee.

(b) The consideration for which any immovable property may be sold, leased or otherwise transferred shall not be less than the value at which such immovable property could be sold, leased or otherwise transferred in normal and fair competition.

(c) The sanction of the Committee under the aforesaid clause (a) may be given either generally for any class of cases or specially for any particular case.

(d) Subject to any condition or limitation that may be specified by or under any other provision of this Act, the foregoing provisions of this section shall apply to every disposal of property belonging to the Committee made under, or for any purposes of this Act.

(2) Notwithstanding anything contained in sub-section (1), the Executive Officer may, with the

[ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

sanction of the Committee, transfer at market value, any immovable property belonging to the Committee to recognized political parties having representation in the current Vidhan Sabha but, having no office at the District Headquarter."

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

That clause 2 may be substituted with the following:-

"In the Punjab Municipal Act, 1911 (hereinafter referred to as the principal Act), after Section 59, the following section shall be inserted, namely:-

"59-A. (1) With respect to the disposal of property belonging to a Committee, the following provisions shall have effect namely:-

(a) The Executive Officer may, with the sanction of the Committee, lease, sell, let out on hire or otherwise transfer any property, moveable or immovable, belonging to the Committee.

(b) The consideration for which any immovable property may be sold, leased or otherwise transferred shall not be less than the value at which such immovable property could be sold, leased or otherwise transferred in normal and fair competition.

(c) The sanction of the Committee under the aforesaid clause (a) may be given either generally for any Class of cases or specially for any particular case.

(d) Subject to any condition or limitation that may be specified by or under any other provision of this Act, the foregoing provisions of this section shall apply to every disposal of property belonging to the Committee made under, or for any purposes of this Act.

(2) Notwithstanding anything contained in sub-section (1), the Executive Officer may, with the sanction of the Committee, transfer at market value, any immovable property belonging to the Committee to recognized political parties having representation in the current Vidhan Sabha but, having no office at the District Headquarter."

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

That Clause 2 may be substituted with the following:-

"In the Punjab Municipal Act, 1911 (hereinafter referred to as the principal Act), after Section 59, the following section shall be inserted, namely:-

"59-A. (1) With respect to the disposal of property belonging to a Committee, the following provisions shall have effect namely:-

(a) The Executive Officer may, with the sanction of the Committee, lease, sell, let out on hire or otherwise transfer any property, moveable or immovable, belonging to the Committee.

(b) The consideration for which any immovable property may be sold, leased or otherwise

[ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

transferred shall not be less than the value at which such immovable property could be sold, leased or otherwise transferred in normal and fair competition.

(c) The sanction of the Committee under the aforesaid Clause (a) may be given either generally for any class of cases or specially for any particular case.

(d) Subject to any condition or limitation that may be specified by or under any other provision of this Act, the foregoing provisions of this section shall apply to every disposal of property belonging to the Committee made under, or for any purposes of this Act.

(2) Notwithstanding anything contained in sub-section (1), the Executive Officer may, with the sanction of the Committee, transfer at market value, any immovable property belonging to the Committee to recognized political parties having representation in the current Vidhan Sabha but, having no office at the District Headquarter."

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਸੋਧੇ ਅਨੁਸਾਰ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 3 ਅਤੇ 4**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 3 ਅਤੇ 4 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ

ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

**(ਅਵਾਜ਼ਾਂ:** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 3 ਅਤੇ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**Mr. Speaker :** Thank you. ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

ਕਿ ਪੰਜਾਬ ਮਿਉਂਸਿਪਲ (ਸੋਧਨਾ) ਬਿਲ, 2016 (ਸੋਧੇ ਅਨੁਸਾਰ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਮਿਉਂਸਿਪਲ (ਸੋਧਨਾ) ਬਿਲ, 2016 (ਸੋਧੇ ਅਨੁਸਾਰ) ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਪੰਜਾਬ ਮਿਉਂਸਿਪਲ (ਸੋਧਨਾ) ਬਿਲ, 2016 (ਸੋਧੇ ਅਨੁਸਾਰ) ਪਾਸ ਕੀਤਾ ਜਾਵੇ।

***ਪ੍ਰਸਤਾਵ (ਸੋਧੇ ਅਨੁਸਾਰ) ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

## 9. THE PUNJAB MUNICIPAL CORPORATION (AMENDMENT) BILL, 2016

**ਮਾਨਯੋਗ ਸਪੀਕਰ :** ਸ਼੍ਰੀ ਅਨਿਲ ਜੋਸ਼ੀ ਜੀ, ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। (ਇਸ ਸਮੇਂ ਕੋਈ ਵੀ ਮੈਂਬਰ ਬਹਿਸ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 4**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ

ਦੀ ਵੋਟਿੰਗ ਲਈ ਰੱਖੀਆਂ ਜਾਣ?

**(ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਮੰਤਰੀ ਸਾਹਿਬ ਬਿਲ ਪਾਸ ਕਰਨ ਲਈ ਪ੍ਰਸਤਾਵ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

----

## 10. THE AMRITSAR WALLED CITY (RECOGNITION OF USAGE) BILL, 2016

**ਮਾਨਯੋਗ ਸਪੀਕਰ :** ਸ਼੍ਰੀ ਅਨਿਲ ਜੋਸ਼ੀ ਜੀ, ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਅੰਮ੍ਰਿਤਸਰ ਵਾਲਡ ਸਿਟੀ (ਉਪਯੋਗ ਕਰਨ ਨੂੰ ਮਾਨਤਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਅੰਮ੍ਰਿਤਸਰ ਵਾਲਡ ਸਿਟੀ (ਉਪਯੋਗ ਕਰਨ ਨੂੰ ਮਾਨਤਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਅੰਮ੍ਰਿਤਸਰ ਵਾਲਡ ਸਿਟੀ (ਉਪਯੋਗ ਕਰਨ ਨੂੰ ਮਾਨਤਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ। ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਮਾਨਯੋਗ ਸਪੀਕਰ ਸਾਹਿਬ, ਇਹ ਜੋ The Amritsar Walled City (Recognition of Usage) Bill, 2016 ਹੈ, ਇਸ ਮੁਤਾਬਿਕ ਜਿਹੜੀਆਂ ਵਾਲਡ ਸਿਟੀ ਦੇ ਅੰਦਰ ਅੰਮ੍ਰਿਤਸਰ ਵਿੱਚ ਕਮਰਸ਼ੀਅਲ ਐਸ਼ਟੈਬਲਿਸ਼ਮੈਂਟਸ ਹਨ, ਉਨ੍ਹਾਂ ਨੂੰ ਬਿਨਾਂ ਨਕਸ਼ਾ ਪਾਸ ਕੀਤਿਆਂ ਰੈਗੂਲਰਾਈਜ਼ ਕਰਨ ਲਈ ਇਹ ਬਿਲ ਹੈ। ਇਸ ਦਾ ਮਤਲਬ ਇਹ ਹੈ ਕਿ ਜਿਹੜੀ ਉਥੇ ਕੋਈ ਰੈਜ਼ੀਡੈਂਸ਼ੀਅਲ ਬਿਲਡਿੰਗ ਵਾਇਓਲੇਸ਼ਨ ਵਾਲੀ ਹੈ, ਉਹ ਰੈਗੂਲਰਾਈਜ਼ ਨਹੀਂ ਹੋ ਸਕਦੀ। ਸਿਰਫ ਕਮਰਸ਼ੀਅਲ ਐਸਟੈਬਲਿਸ਼ਮੈਂਟਸ ਨੂੰ ਆਪਾਂ ਰੈਗੂਲਰ ਕਰਨ ਦਾ ਬਿਲ ਲਿਆਂਦਾ ਹੈ ਪਰ ਜਿਹੜੇ ਵਾਲਡ ਸਿਟੀ ਤੋਂ ਬਾਹਰ ਹਨ, ਉਸ ਲਈ ਜੇ ਕੋਈ ਵਾਇਓਲੇਸ਼ਨ ਕਰਦਾ ਹੈ ਤਾਂ ਉਸ ਉਤੇ ਪੂਰੀ ਪੈਨਿਲਟੀ ਲੱਗੇਗੀ। ਅਸੀਂ ਇੱਕ ਤਰਾਂ ਇਹ ਕਰ ਰਹੇ ਹਾਂ ਕਿ wrong doer is being benefited. ਫਿਰ ਸਿਰਫ ਬੈਨੀਫਿਟ ਅੰਮ੍ਰਿਤਸਰ ਵਾਲਡ ਸਿਟੀ ਨੂੰ ਦਿੱਤਾ ਜਾ ਰਿਹਾ ਹੈ ਜਦ ਕਿ ਸਾਰੇ ਪੰਜਾਬ ਦੇ ਜਿੰਨੇ ਵੀ ਸ਼ਹਿਰ ਹਨ ਉਨ੍ਹਾਂ ਵਿੱਚ ਕੀ ਕੋਈ ਵਾਇਓਲੇਸ਼ਨਜ਼ ਨਹੀਂ ਹੋਈਆਂ? ਕੀ

ਸਾਰੇ ਨਕਸ਼ੇ ਮੁਤਾਬਿਕ ਹੀ ਬਣੇ ਹੋਏ ਹਨ, ਸਿਰਫ ਉਥੇ ਹੀ ਵਾਇਓਲੇਸ਼ਨਜ਼ ਹੋਈਆਂ ਹਨ ? ਜੇਕਰ ਬਾਕੀ ਜਗ੍ਹਾ ਉਤੇ ਹੋਇਆ ਹੈ ਤਾਂ ਬਾਕੀ ਜਗ੍ਹਾ ਜਿਵੇਂ ਜਲੰਧਰ ਹੈ ਤਾਂ ਜਲੰਧਰ ਵੀ ਵਾਲਡ ਸਿਟੀ ਹੈ, ਲੁਧਿਆਣਾ ਵੀ ਹੈ, ਬਟਾਲਾ ਵੀ ਇਤਿਹਾਸਕ ਸ਼ਹਿਰ ਹੈ । ਸੋ, ਉਸ ਵਿਚ ਜੋ ਕਮਰਸ਼ੀਅਲ ਐਸ਼ਟੈਬਲਿਸ਼ਮੈਂਟ ਉਤੇ ਜਿਹੜਾ ਹੈ, ਉਸ ਬਾਰੇ ਤੁਸੀਂ ਕਹਿੰਦੇ ਹੋ ਕਿ ਇਸ ਨੂੰ ਰੈਗੂਲਰਾਈਜ਼ ਕਰ ਰਹੇ ਹਾਂ। ਕਿਉਂਕਿ ਬਿਲਡਿੰਗ ਬਾਈਲਾਜ਼ ਬਣੇ ਹੋਏ ਹਨ ਉਸ ਦੇ ਵਿਚ ਕੰਪਾਊਂਡੇਬਲ ਓਫੈਂਸਿਜ਼ ਵੀ ਹਨ ਕਿ ਅਸੀਂ ਜਿਹੜਾ ਕਿਸੇ ਨੇ ਕੋਈ ਓਫੈਂਸ ਕੀਤਾ ਹੈ ਤਾਂ ਬਿਲਡਿੰਗ ਵਿਚ ਕੰਪਾਊਂਡ ਕਰਦੇ ਹਾਂ ਤੇ ਜਿਹੜੇ ਨਾਨ ਕੰਪਾਊਂਡੇਬਲ ਹਨ ਉਹ ਢਾਹੁਣੇ ਪੈਂਦੇ ਹਨ ਤਾਂ ਉਸ ਲਈ ਇੱਕ ਤਰ੍ਹਾਂ ਬੈਕ ਡੋਰ ਐਂਟਰੀ ਕਰਕੇ ਜਿਹੜਾ wrongdoer ਹੈ ਉਸ ਨੂੰ ਬੈਨੀਫਿੱਟ ਦਿੱਤਾ ਜਾ ਰਿਹਾ ਹੈ ਤੇ ਸਿਰਫ ਅੰਮ੍ਰਿਤਸਰ ਵਾਲਡ ਸਿਟੀ ਵਿਚ ਦਿੱਤਾ ਜਾ ਰਿਹਾ ਹੈ। ਜੇ ਦੇਣਾ ਹੈ ਤਾਂ ਪੂਰੇ ਪੰਜਾਬ ਨੂੰ ਦਿਉ। ਮੇਰੀ ਪ੍ਰਾਰਥਨਾ ਹੈ ਕਿ ਇੱਕ ਤਰ੍ਹਾਂ ਇਹ ਪੱਖਪਾਤੀ ਬਿਲ ਹੈ, ਇਸ ਨੂੰ ਵਿਦਡਰਾਅ ਕਰਕੇ ਇਸ ਨੂੰ ਰੀਕੰਸੀਡਰ ਕੀਤਾ ਜਾਵੇ ਪਰੰਤੂ ਅਸੀਂ ਜੋ ਲਿਆਉਣਾ ਹੈ ਤਾਂ ਪੂਰੇ ਪੰਜਾਬ ਲਈ ਲੈ ਕੇ ਆਉ। ਹੁਣ ਲੁਧਿਆਣਾ ਹੈ ਤਾਂ ਉਸ ਵਿਚ ਵੀ ਵਾਲਡ ਸਿਟੀ ਹੈ, ਜਲੰਧਰ ਵੀ ਵਾਲਡ ਸਿਟੀ ਹੈ, ਬਠਿੰਡਾ ਵੀ ਇਤਿਹਾਸਕ ਸ਼ਹਿਰ ਹੈ। ਸੋ, ਜਿਹੜੀਆਂ ਕਮਰਸ਼ੀਅਲ ਐਸ਼ਟੈਬਲਿਸ਼ਮੈਂਟਸ ਹਨ, ਉਨ੍ਹਾਂ ਨੂੰ ਜੋ ਬਿਨਾਂ ਨਕਸ਼ਾ ਪਾਸ ਕਰਵਾਏ ਬਿਲਡਿੰਗਾਂ ਬਣਾ ਲਈਆਂ ਹਨ, ਹੋਟਲ ਬਣਾ ਲਏ ਹਨ, ਉਨ੍ਹਾਂ ਨੂੰ ਤਾਂ ਆਪਾਂ ਮੁਆਫ ਕਰ ਰਹੇ ਹਾਂ ਲੇਕਿਨ ਜੇ ਗਰੀਬ ਨੇ ਕੋਈ ਝੁੱਗੀ ਬਣਾ ਲਈ ਹੈ ਉਸ ਉਤੇ ਕੋਈ ਮੁਆਫੀ ਨਹੀਂ ਹੈ। ਸੋ, ਮਾਨਯੋਗ ਸਪੀਕਰ ਸਾਹਿਬ, ਮੇਰੀ ਪ੍ਰਾਰਥਨਾ ਹੈ ਕਿ ਤੁਹਾਡੇ ਆਪਣੇ ਹਲਕੇ ਵਿਚ ਵੀ ਵਾਇਓਲੇਸ਼ਨਜ਼ ਹੋਣਗੀਆਂ। ਮੈਂ ਕਹਿੰਦਾ ਹਾਂ ਕਿ ਇਹ ਪੱਖਪਾਤੀ ਬਿਲ ਹੈ । ਮੇਰੀ ਪ੍ਰਾਰਥਨਾ ਹੈ ਕਿ ਇਸ ਨੂੰ ਵਿਦਡਰਾਅ ਕਰਕੇ ਰੀਕੰਸੀਡਰ ਕੀਤਾ ਜਾਵੇ। ਜੋ ਵੀ ਬਣਾਉਣਾ ਹੈ ਉਹ ਆਪਾਂ ਪੂਰੇ ਪੰਜਾਬ ਲਈ ਪਾਲਿਸੀ ਬਣਾ ਕੇ ਕੀਤਾ ਜਾਵੇ। ਸੋ, ਮੇਰੀ ਪ੍ਰਾਰਥਨਾ ਹੈ ਕਿ ਇਸ ਬਿਲ ਨੂੰ ਵਿਦਡਰਾਅ ਕੀਤਾ ਜਾਵੇ।

**ਮਾਨਯੋਗ ਸਪੀਕਰ:** ਹਾਂ ਜੀ, ਸੇਖੜੀ ਸਾਹਿਬ ਜੀ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ):** ਸਪੀਕਰ ਸਾਹਿਬ, ਇਹ ਜਿਹੜਾ ਅੰਮ੍ਰਿਤਸਰ ਸ਼ਹਿਰ ਹੈ, ਇਹ ਆਮ ਸ਼ਹਿਰ ਨਹੀਂ ਹੈ। ਇਹ ਬਹੁਤ ਹੀ

[ ਸ਼੍ਰੀ ਅਸ਼ਵਨੀ ਸੇਖੜੀ ]

ਪਵਿੱਤਰ ਜਗ੍ਹਾ ਹੈ ਤੇ ਵਾਲਡ ਸਿਟੀ ਹੈ। ਇਹ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਦਾ ਵਸਿਆ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਬਿਲ ਲਿਆਂਦਾ ਹੈ ਇਹ ਸ਼ਹਿਰ ਦੇ ਨਿਵਾਸੀਆਂ, ਵਪਾਰੀਆਂ ਲਈ ਲਿਆਂਦਾ ਹੈ, ਇਹ ਬਿਲ ਤਾਂ ਪਾਸ ਹੋਣਾ ਚਾਹੀਦਾ ਹੈ (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਪੰਜਾਬ ਦੇ ਬਾਕੀ ਸ਼ਹਿਰਾਂ ਵਿਚ ਵੀ ਫਾਇਦਾ ਦੇਣਾ ਚਾਹੀਦਾ ਹੈ, ਸਾਨੂੰ ਕੋਈ ਇਤਰਾਜ਼ ਨਹੀਂ ਹੈ, ਸਰਕਾਰ ਚਾਹਵੇ ਤਾਂ ਸਾਰੇ ਸ਼ਹਿਰਾਂ ਲਈ ਲਿਆਏ ਪਰ ਪਹਿਲਾਂ ਇਹ ਅੰਮ੍ਰਿਤਸਰ ਸ਼ਹਿਰ ਲਈ ਇਹ ਬਿਲ ਜ਼ਰੂਰ ਪਾਸ ਹੋਣਾ ਚਾਹੀਦਾ ਹੈ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ)

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਸੋਮ ਪ੍ਰਕਾਸ਼ ਜੀ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼):** ਸਪੀਕਰ ਸਾਹਿਬ, ਇਹ ਬੜਾ ਵਧੀਆ ਬਿਲ ਹੈ ਜਿਹੜਾ ਜੋਸ਼ੀ ਸਾਹਿਬ ਲੈ ਕੇ ਆਏ ਹਨ। ਇਸ ਦਾ ਮੰਤਵ ਹੈ ਕਿ ਜਿਹੜੇ ਸ਼੍ਰੀ ਦਰਬਾਰ ਸਾਹਿਬ ਦੇ ਨਾਲ ਹੋਟਲ ਵਗੈਰਾ ਹਨ ਉਥੇ ਪਾਰਕਿੰਗ ਲਈ ਪੂਰੀ ਜਗ੍ਹਾ ਨਹੀਂ ਹੈ ਉਨ੍ਹਾਂ ਨੂੰ ਖਦਸ਼ਾ ਹੁੰਦਾ ਹੈ ਕਿ ਸਾਡੇ ਕੋਈ ਨਾ ਕੋਈ ਜ਼ਿਆਦਤੀ ਹੋਵੇਗੀ ਜਾਂ ਸਾਨੂੰ ਢਾਹੁਣੇ ਪੈਣਗੇ । ਵੇਖੋ ਉਥੇ ਹਜ਼ਾਰਾਂ ਲੋਕੀਂ ਠਹਿਰਦੇ ਹਨ ਔਰ ਰੀਜ਼ਨਏਬਲ ਰੇਟਸ ਉਤੇ ਹੋਟਲ ਅਵੇਲੇਬਲ ਹਨ ਔਰ ਉਥੇ ਕਈ ਦੁਕਾਨਾਂ ਹਨ ਜਿਹੜੀਆਂ ਬਹੁਤ ਪੁਰਾਣੀਆਂ ਹਨ ਤੇ ਉਥੇ ਕਈ ਚੀਜ਼ਾਂ ਵਧੀਆ ਮਿਲਦੀਆਂ ਹਨ । ਇਸ ਕਰਕੇ ਇਸ ਨੂੰ ਰੈਗੂਲਰਾਈਜ਼ ਕਰਨਾ ਬਹੁਤ ਜ਼ਰੂਰੀ ਹੈ। ਅਸੀਂ ਜੇ ਸਾਰੇ ਪੰਜਾਬ ਦਾ ਬਣਾਉਣ ਲੱਗ ਗਏ ਤਾਂ ਨਾ ਪੰਜਾਬ ਦਾ ਬਣੇ ਤੇ ਇਹ ਰੈਗੂਲਰ ਹੋਣਾ ਨਹੀਂ ਹੈ। ਇਸ ਕਰਕੇ ਇਹ ਜ਼ਰੂਰੀ ਹੈ ਕਿ ਇਸ ਸ਼ਹਿਰ ਦੀ ਮਹੱਤਤਾ ਨੂੰ ਮੱਦੇਨਜ਼ਰ ਰੱਖਦੇ ਹੋਏ, ਸ਼ਹਿਰ ਦੀ ਇਤਿਹਾਸਕ ਮਹੱਤਤਾ ਨੂੰ ਮੁੱਖ ਰੱਖਦੇ ਹੋਇਆਂ ਇਹ ਬਿਲ ਬਹੁਤ ਜ਼ਰੂਰੀ ਹੈ ਔਰ ਇਸ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

> ਕਿ ਅੰਮ੍ਰਿਤਸਰ ਵਾਲਡ ਸਿਟੀ (ਉਪਯੋਗ ਕਰਨ ਨੂੰ ਮਾਨਤਾ ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਅਤੇ (3) ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 7**

**ਮਾਨਯੋਗ ਸਪੀਕਰ:** ਕਿਉਂਜੋ ਕਲਾਜ਼ਾਂ 2 ਤੋਂ 7 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ:** ਹਾਂ ਜੀ , ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 7 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ਼੍ਰੀ ਅਨਿਲ ਜੋਸ਼ੀ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

[ ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ]

ਕਿ ਅੰਮ੍ਰਿਤਸਰ ਵਾਲਡ ਸਿਟੀ (ਉਪਯੋਗ ਕਰਨ ਨੂੰ ਮਾਨਤਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਅੰਮ੍ਰਿਤਸਰ ਵਾਲਡ ਸਿਟੀ (ਉਪਯੋਗ ਕਰਨ ਨੂੰ ਮਾਨਤਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਅੰਮ੍ਰਿਤਸਰ ਵਾਲਡ ਸਿਟੀ (ਉਪਯੋਗ ਕਰਨ ਨੂੰ ਮਾਨਤਾ) ਬਿਲ, 2016 ਪਾਸ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

-----

## 11. The Punjab Excise (Amendment) Bill, 2016

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਆਬਕਾਰੀ (ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

***ਕਲਾਜ਼ 1 ਦੀ ਸਬ-ਕਲਾਜ਼ (1)***

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਪੰਜਾਬ ਆਬਕਾਰੀ (ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-----

**12. The Indian Stamp (Punjab Second Amendment) Bill, 2016 *(Replacing Ordinance)***

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਅਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਭਾਰਤੀ ਅਸ਼ਟਾਮ (ਪੰਜਾਬ ਦੂਜੀ ਸੋਧਨਾ) ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਭਾਰਤੀ ਅਸ਼ਟਾਮ (ਪੰਜਾਬ ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ'–

ਕਿ ਭਾਰਤੀ ਅਸ਼ਟਾਮ (ਪੰਜਾਬ ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਭਾਰਤੀ ਅਸ਼ਟਾਮ (ਪੰਜਾਬ ਦੂਜੀ ਸੋਧਨਾ) ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ਾਂ 2 ਅਤੇ 3**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਅਤੇ 3 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਅਤੇ 3 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਅਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਵੀ ਚਾਹੁੰਦਾ ਹਾਂ ਕਿ ਇਹ ਇੱਕ ਇਤਿਹਾਸਕ ਫੈਸਲਾ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਨੇ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਸਾਹਿਬ ਦੀ ਅਗਵਾਈ ਹੇਠ ਹੋਇਆ ਹੈ। ਸਾਲ 2001 ਵਿੱਚ ਜਦੋਂ ਸਰਦਾਰ ਬਾਦਲ ਸਾਹਿਬ ਦੀ ਉਦੋਂ ਸਰਕਾਰ ਸੀ ਕਿ ਬਲੱਡ ਰਿਲੇਸ਼ਨ ਵਿੱਚ, ਪਰਿਵਾਰ ਵਿੱਚ ਫਾਦਰ, ਸਨ, ਡਾੱਟਰ ਅਤੇ ਗਰੈਂਡ ਚਿਲਡਰਨਜ਼ ਵਾਸਤੇ ਜਿਨ੍ਹਾਂ ਨੇ ਜ਼ਮੀਨ ਦੇਣੀ ਹੁੰਦੀ ਹੈ, ਇਸ ਸਬੰਧ ਵਿੱਚ ਸਾਲ 2001 ਵਿੱਚ ਫੈਸਲਾ ਹੋਇਆ ਸੀ ਅਤੇ ਲੋਕਾਂ ਨੂੰ ਰਾਹਤ ਦਿੱਤੀ ਗਈ ਸੀ। ਜਦੋਂ ਮੁੜ ਕੇ ਕਾਂਗਰਸ ਦੀ ਸਰਕਾਰ ਆਈ ਤਾਂ ਇਸ ਤੇ 3% ਸੈੱਸ ਲਗਾ ਦਿੱਤਾ ਗਿਆ ਜਿਸ ਕਾਰਨ ਆਮ ਲੋਕਾਂ ਤੇ ਕਾਫ਼ੀ ਵੱਡਾ ਬੋਝ ਪੈ ਗਿਆ। ਪਰ ਅੱਜ ਮੈਨੂੰ ਇਹ ਦੱਸਦਿਆਂ ਬੜੀ ਤਸੱਲੀ ਹੁੰਦੀ ਹੈ ਕਿ ਅੱਜ ਦੇ ਹਾਲਾਤਾਂ ਨੂੰ ਧਿਆਨ ਵਿੱਚ ਰੱਖਦਿਆਂ, ਲੋਕਾਂ ਦੀ ਮੰਗ ਨੂੰ ਧਿਆਨ ਵਿੱਚ ਰੱਖਦਿਆਂ ਇਸ ਦਾ ਬਹੁਤ ਵੱਡਾ ਫਾਇਦਾ ਆਮ ਲੋਕਾਂ ਨੂੰ ਹੋਵੇਗਾ ਅਤੇ ਭਾਵੇਂ ਜੋ ਲੋਕ ਹਾਊਸ ਦੇ ਅੰਦਰ ਬੈਠੇ ਹਨ ਜਾਂ ਹਾਊਸ ਤੋਂ ਬਾਹਰ ਹਨ, ਉਨ੍ਹਾਂ ਨੂੰ ਵੀ ਇਹ ਫਾਇਦਾ ਪਹੁੰਚਣਾ ਹੈ। ਕੋਈ 700 ਤੋਂ 1000 ਕਰੋੜ ਰੁਪਏ ਦੀ ਰਿਲੀਫ ਪੰਜਾਬ ਦੇ ਲੋਕਾਂ ਨੂੰ ਇਸ ਫੈਸਲੇ ਨਾਲ ਮਿਲਣੀ ਹੈ। ਲੈਂਡ ਦੀ ਟਰਾਂਸਫਰ ਹੋਣ ਸਮੇਂ ਹੋਣ ਵਾਲੀਆਂ ਲਿਟੀਗੇਸ਼ਨਜ਼ ਘਟਣੀਆਂ ਹਨ ਕਿਉਂਕਿ ਪਹਿਲਾਂ ਇਨ੍ਹਾਂ ਕੇਸਾਂ ਵਿੱਚ ਝਗੜੇ ਬੜੇ ਹੋ ਜਾਂਦੇ ਹਨ। ਹੁਣ ਉਹ ਲਿਟੀਗੇਸ਼ਨ ਵੀ ਘਟਣੀ ਹੈ ਅਤੇ ਨਾਲ ਹੀ ਬਲੱਡ ਰਿਲੇਸ਼ਨ ਵਿੱਚ ਟਰਾਂਸਫਰ ਆਫ ਪ੍ਰਾਪਰਟੀ ਦਾ ਬਹੁਤ ਵੱਡਾ ਫਾਇਦਾ ਲੋਕਾਂ ਨੂੰ ਹੋਣਾ ਹੈ। ਇਸ ਲਈ ਮੈਂ ਤਾਂ ਸਮਝਦਾ ਹਾਂ ਕਿ ਚੰਨੀ ਸਾਹਿਬ ਭਾਵੇਂ ਤੁਸੀਂ ਹੋ, ਭਾਵੇਂ ਸਰਕਾਰੀਆ ਸਾਹਿਬ ਹਨ, ਭਾਵੇਂ ਮੇਰੇ ਭਾਊ ਨਾਗਰਾ ਜੀ ਹਨ, ਇਨ੍ਹਾਂ ਸਾਰਿਆਂ ਨੂੰ ਇਸ ਬਿਲ ਲਈ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਕਰਦੇ ਹੋਏ ਇਸ ਬਿਲ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਪ੍ਰਸਤਾਵ ਨੂੰ ਪਾਸ ਕੀਤਾ ਜਾਵੇ।

ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਭਾਰਤੀ ਅਸ਼ਟਾਮ (ਪੰਜਾਬ ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਭਾਰਤੀ ਅਸ਼ਟਾਮ (ਪੰਜਾਬ ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਭਾਰਤੀ ਅਸ਼ਟਾਮ (ਪੰਜਾਬ ਦੂਜੀ ਸੋਧਨਾ) ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

-------

## 13. THE PUNJAB DEVELOPMENT OF TRADE, COMMERCE AND INDUSTRIES (VALIDATION) BILL, 2016 *(REPLACING ORDINANCE)*

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਬੇਨਤੀ ਹੈ ਕਿ ਪੰਜਾਬ ਵਪਾਰ, ਵਣਜ ਅਤੇ ਉਦਯੋਗਾਂ ਦਾ ਵਿਕਾਸ (ਵੈਧਤਾ) ਬਿਲ, 2016 (ਆਰਡੀਨੈਂਸ ਦੀ ਥਾਂ ਲੈਣ ਲਈ) ਨੂੰ ਵਾਪਸ ਲੈ ਲਿਆ ਜਾਵੇ । ਇਸ ਨੂੰ ਕਦੇ ਫਿਰ ਲਿਆਂਦਾ ਜਾਵੇਗਾ।

**ਮਾਨਯੋਗ ਸਪੀਕਰ :** ਠੀਕ ਹੈ ਜੀ। 13 ਨੰਬਰ ਬਿਲ, ਪੰਜਾਬ ਵਪਾਰ, ਵਣਜ ਅਤੇ ਉਦਯੋਗਾਂ ਦਾ ਵਿਕਾਸ (ਵੈਧਤਾ) ਬਿਲ, 2016 (ਆਰਡੀਨੈਂਸ ਦੀ ਥਾਂ ਲੈਣ ਲਈ) ਪੇਸ਼ ਨਹੀਂ ਕਰਨਾ। ਇਹ ਵਿਦਡਰਾਅ ਕਰਦੇ ਹਾਂ।

-----

## 14. THE PUNJAB PACKAGE DEAL PROPERTIES (DISPOSAL) AMENDMENT BILL, 2016

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪੇਸ਼ ਕਰਨ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਅਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪੰਜਾਬ ਪੈਕੇਜ ਡੀਲ ਪਰਾਪਰਟੀਜ਼ (ਨਿਪਟਾਰਾ) ਸੋਧਨਾ ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪੈਕੇਜ ਡੀਲ ਪਰਾਪਰਟੀਜ਼ (ਨਿਪਟਾਰਾ) ਸੋਧਨਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਪੈਕੇਜ ਡੀਲ ਪਰਾਪਰਟੀਜ਼ (ਨਿਪਟਾਰਾ) ਸੋਧਨਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ ਕੰਗ ਸਾਹਿਬ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਇਕ ਪ੍ਰਿੰਸੀਪਲੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਥੇ ਦਰਜਨਾਂ ਬਿਲ ਪਾਸ ਹੁੰਦੇ ਹਨ ਪਰ ਸਾਨੂੰ ਇਹ ਸਵੇਰੇ ਹੀ ਮਿਲਦੇ ਹਨ, ਜਿਸ ਕਰਕੇ ਅਸੀਂ ਇਨ੍ਹਾਂ ਬਿਲਾਂ ਨੂੰ ਪੜ੍ਹ ਨਹੀਂ ਸਕਦੇ। ਮੇਰੀ ਸਾਰੇ ਸਦਨ ਨੂੰ ਤੁਹਾਡੇ ਰਾਹੀਂ ਬੇਨਤੀ ਹੈ ਕਿ ਜਿਹੜੇ ਵੀ ਮੰਤਰੀ ਸਾਹਿਬਾਨ ਨੇ ਬਿਲ ਪੇਸ਼ ਕਰਨਾ ਹੈ, ਉਹ ਬਿਲ ਪੇਸ਼ ਕਰਨ ਲਗਿਆਂ ਨਾਲ ਹੀ ਦੋ ਚਾਰ ਮਿੰਟ ਉਸ ਬਿਲ ਦੀ ਇੰਟਰੋਡਕਸ਼ਨ ਵੀ ਦੇ ਦਿਆ ਕਰਨ ਤਾਂ ਕਿ ਸਭ ਨੂੰ ਚਾਨਣਾ ਪੈ ਜਾਵੇ ਕਿ ਉਹ ਬਿਲ ਵਿਚ ਕੀ ਕਰਨ ਜਾ ਰਹੇ ਹਨ? ਇਹ ਅਚਾਨਕ ਹੀ ਬਿਲ ਸ਼ੁਰੂ ਕਰ ਦਿੰਦੇ ਹਨ। ਸੋ, ਚਾਹੇ ਕੋਈ ਵੀ ਬਿਲ ਹੋਵੇ, ਚਾਰ ਪੰਜ ਮਿੰਟ ਉਸ ਬਿਲ ਦੀ ਇੰਟਰੋਡਕਸ਼ਨ ਜ਼ਰੂਰ ਦੇਣੀ ਚਾਹੀਦੀ ਹੈ। ਮਿਹਰਬਾਨੀ ਕਰਕੇ ਇਸ ਗੱਲ ਨੂੰ ਅੱਗੇ ਤੋਂ ਧਿਆਨ ਵਿਚ ਰੱਖਿਆ ਜਾਵੇ ਜੀ।

**ਮਾਨਯੋਗ ਸਪੀਕਰ :** ਤੁਹਾਡੀ ਗੱਲ ਬਿਲਕੁਲ ਠੀਕ ਹੈ। ਇਸ ਵਿਚ ਕੋਈ ਚੰਗੀਆਂ ਸੁਜੈਸ਼ਨਜ਼ ਆ ਜਾਣ। ਜਿਵੇਂ ਜੋਸ਼ੀ ਸਾਹਿਬ ਨੇ ਐਡਮਿਟ ਕੀਤਾ ਹੈ ਅਤੇ ਕਈ ਬਿਲ ਆਪਾਂ ਨੇ ਵਿਦਡਰਾਅ ਵੀ ਕੀਤੇ ਹਨ। ਇਸ ਨਾਲ ਆਪਾਂ ਨੂੰ ਕੋਈ ਚੰਗੀ ਗੱਲ ਵੀ ਮਿਲ ਸਕਦੀ ਹੈ। ਸਾਰੇ ਹੀ ਥਾਵਾਂ ਤੇ ਇਕ ਦਿਨ ਪਹਿਲਾਂ ਬਿਲ ਪੇਸ਼ ਹੋ ਜਾਂਦਾ ਹੈ। ਇਸ ਤਰ੍ਹਾਂ ਮੈਂਬਰ ਸਾਹਿਬਾਨ ਬਿਲ ਤੇ ਆਪਣੇ ਚੰਗੇ ਵਿਚਾਰ ਦੇ ਸਕਦੇ ਹਨ। ਸੋ, ਭਵਿੱਖ ਵਿਚ ਕੋਈ ਵੀ ਬਿਲ ਪਾਸ

ਕਰਵਾਉਣਾ ਹੋਵੇ, ਉਹ ਇਕ ਦਿਨ ਪਹਿਲਾਂ ਆਵੇ। ਮੰਤਰੀ ਸਾਹਿਬ, ਉਚੇਚੇ ਤੌਰ ਤੇ ਇਸ ਗੱਲ ਵੱਲ ਧਿਆਨ ਦੇਣ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ :** ਬੱਸ ਜੀ, ਮੈਂ ਕਹਿ ਦਿੱਤਾ ਹੈ। ਨਹੀਂ ਜੀ, ਜੋ ਚੇਅਰ ਵਲੋਂ ਕਹਿਣਾ ਚਾਹੀਦਾ ਹੈ, ਮੈਂ ਕਹਿ ਦਿੱਤਾ ਹੈ। ਕੰਗ ਸਾਹਿਬ, ਤੁਸੀਂ ਬੈਠ ਜਾਓ। ਮੈਂ ਚਾਹੁੰਦਾ ਹਾਂ ਕਿ ਸਰਕਾਰ ਵਲੋਂ ਬਿਲ ਇਕ ਦਿਨ ਪਹਿਲਾਂ ਆ ਜਾਵੇ। ਇਸ ਨਾਲ ਆਪਾਂ ਨੂੰ ਕੋਈ ਫਰਕ ਨਹੀਂ ਪੈਣ ਲੱਗਾ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਪੈਕੇਜ ਡੀਲ ਪਰਾਪਰਟੀਜ਼ (ਨਿਪਟਾਰਾ) ਸੋਧਨਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੇਂ ਅਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਪੈਕੇਜ ਡੀਲ ਪਰਾਪਰਟੀਜ਼ (ਨਿਪਟਾਰਾ) ਸੋਧਨਾ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ-

ਕਿ ਪੰਜਾਬ ਪੈਕੇਜ ਡੀਲ ਪਰਾਪ੍ਰਰਟੀਜ਼ (ਨਿਪਟਾਰਾ) ਸੋਧਨਾ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਪੰਜਾਬ ਪੈਕੇਜ ਡੀਲ ਪਰਾਪਰਟੀਜ਼ (ਨਿਪਟਾਰਾ) ਸੋਧਨਾ ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

----

## 15. THE PUNJAB SETTLEMENT OF AGRICULTURAL INDEBTEDNESS BILL, 2016.

**ਮਾਨਯੋਗ ਸਪੀਕਰ:** ਜਥੇਦਾਰ ਤੋਤਾ ਸਿੰਘ ਜੀ ਬਿਲ ਪੇਸ਼ ਕਰਨ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸ਼੍ਰੀਮਾਨ ਜੀ, ਮੈਂ ਪੰਜਾਬ ਖੇਤੀਬਾੜੀ ਕਰਜ਼ਦਾਰੀ ਦਾ ਨਿਪਟਾਰਾ ਬਿਲ, 2016 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਖੇਤੀਬਾੜੀ ਕਰਜ਼ਦਾਰੀ ਦਾ ਨਿਪਟਾਰਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ -

ਕਿ ਪੰਜਾਬ ਖੇਤੀਬਾੜੀ ਕਰਜ਼ਦਾਰੀ ਦਾ ਨਿਪਟਾਰਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਹਾਂ ਜੀ, ਚੰਨੀ ਜੀ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਸਪੀਕਰ ਸਾਹਿਬ, ਇਹ ਬਿਲ ਤਾਂ ਹੁਣੇ ਆਇਆ ਹੈ, ਸਾਡੇ ਤੋਂ ਇਹ ਬਿਲ ਪੜ੍ਹ ਵੀ ਨਹੀਂ ਹੋਇਆ। ਇਸ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦਾ ਕਿਸਾਨ ਬਹੁਤ ਹੀ ਮੰਦਹਾਲੀ ਦਾ ਸ਼ਿਕਾਰ ਹੋ ਚੁੱਕਿਆ ਹੈ। ਕਿਸਾਨਾਂ ਵੱਲੋਂ ਖੁਦਕੁਸ਼ੀਆਂ ਹੋ ਰਹੀਆਂ ਹਨ। ਹਰ ਰੋਜ਼ ਤਿੰਨ ਤਿੰਨ ਕਿਸਾਨ ਆਤਮ ਹੱਤਿਆ ਕਰ ਰਹੇ ਹਨ। ਕਿਸਾਨਾਂ ਨੂੰ ਇਸ ਡੈੱਟ ਟਰੈਪ ਵਿਚੋਂ ਬਾਹਰ ਕੱਢਣ ਦਾ ਉਪਰਾਲਾ ਸਰਕਾਰਾਂ ਨੇ ਕਰਨਾ ਹੁੰਦਾ ਹੈ ਅਤੇ ਸਰਕਾਰ ਨੂੰ ਕਰਨਾ ਵੀ ਚਾਹੀਦਾ ਹੈ। ਕਈ ਦਿਨ ਦਾ ਇਹ ਰੌਲਾ ਪੈ ਰਿਹਾ ਸੀ ਕਿ ਬਿਲ ਆ ਰਿਹਾ ਹੈ। ਮੈਂ ਸੋਚਦਾ ਸੀ ਕਿ ਸ਼ਾਇਦ ਕਿਸਾਨਾਂ ਦਾ ਕਰਜ਼ਾ ਮੁਆਫ ਕਰਨਗੇ। ਮੈਨੂੰ ਰਾਤ ਬੜੀ ਖੁਸ਼ੀ ਹੋਈ ਕਿ ਬਿਲ ਆ ਗਿਆ ਹੈ ਪਰ ਇਹ ਨਹੀਂ ਪਤਾ ਲੱਗਿਆ ਕਿ ਬਿਲ ਵਿਚ ਕੀ ਹੈ? ਇਹ ਮੈਨੂੰ ਸਵੇਰੇ ਆ ਕੇ ਪਤਾ ਚੱਲਿਆ, ਇਸ ਲਈ ਇਕ ਸ਼ੇਅਰ ਕਹਾਂਗਾ:

"ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ,
ਜਬ ਚੀਰਾ ਦਿਆ ਤੋ ਏਕ ਕਤਰਾਏ ਖ਼ੂਨ ਨਾ ਨਿਕਲਾ।"

ਗੱਲਾਂ ਕਰ ਦਿੱਤੀਆਂ ਲੇਕਿਨ ਮੈਂ ਖੇਤੀਬਾੜੀ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਉਨ੍ਹਾਂ ਦਾ ਵਿਆਜ ਹੈ, ਹਰ ਆੜ੍ਹਤੀਆ ਆਪਣੇ ਤਰੀਕੇ ਨਾਲ ਵਿਆਜ ਲਈ ਜਾਂਦਾ ਹੈ। ਆੜ੍ਹਤੀਏ ਕੋਲ ਕੋਈ ਲੋਨ ਦੇਣ ਦਾ ਲਾਇਸੈਂਸ ਨਹੀਂ ਹੈ ਅਤੇ ਨਾ ਹੀ ਕੋਈ ਕਾਗਜ਼ ਪੱਤਰ ਹੈ। ਬੈਂਕ 10% ਤੇ ਲੋਨ ਦਿੰਦਾ ਹੈ ਅਤੇ ਆੜ੍ਹਤੀਆ 50% ਤੇ ਲੋਨ ਦਿੰਦਾ ਹੈ। ਮਜ਼ਬੂਰਨ ਕਿਸਾਨ ਨੂੰ ਆੜ੍ਹਤੀਏ ਕੋਲੋਂ ਲੋਨ ਲੈਣਾ ਵੀ ਪੈਂਦਾ ਹੈ ਕਿਉਂਕਿ ਫਸਲ ਉਸ ਦੇ ਕੋਲ ਹੀ ਜਾਂਦੀ ਹੈ,

[ ਸਰਦਾਰ ਚਰਨਜੀਤ ਸਿੰਘ ਚੰਨੀ ]

ਪੈਸਿਆਂ ਦਾ ਮੁਹਤਾਜ ਤਾਂ ਕਿਸਾਨ ਆੜ੍ਹਤੀਏ ਉੱਪਰ ਹੀ ਹੈ। ਉਹ ਪਹਿਲਾਂ ਹੀ 50% ਦੇ ਨਾਲ ਫਸਲ ਕੱਟ ਲੈਂਦਾ ਹੈ। ਇੱਕ ਕਾਨੂੰਨ ਐਸਾ ਬਣਨਾ ਚਾਹੀਦਾ ਹੈ ਕਿ ਜਿਹੜਾ ਬੈਂਕ ਲੋਨ ਦਿੰਦਾ ਹੈ, ਜੇ ਬੈਂਕ 9% ਤੇ ਦਿੰਦਾ ਹੈ ਤਾਂ ਆੜ੍ਹਤੀਆ ਜ਼ਿਆਦਾ ਤੋਂ ਜ਼ਿਆਦਾਂ 10% ਤੇ ਕਰਜ਼ਾ ਦੇ ਦੇਵੇ। ਇਹ ਫਿਕਸ ਹੋਣਾ ਚਾਹੀਦਾ ਹੈ ਕਿ ਉਹ ਕਿੰਨੇ ਪ੍ਰਤੀਸ਼ਤ ਉਤੇ ਲੋਨ ਦੇ ਸਕਦਾ ਹੈ ਤਾਂ ਕਿ ਉਸ ਤੋਂ ਜ਼ਿਆਦਾ ਜੇਕਰ ਕੋਈ ਵਿਆਜ ਲੈਂਦਾ ਹੈ ਤਾਂ ਉਹ ਕਾਨੂੰਨੀ ਤੌਰ ਤੇ ਸਹੀ ਨਾ ਹੋਵੇ। ਦੂਸਰਾ, ਮੈਂ ਸਰਕਾਰ ਨੂੰ ਪੁਰਜ਼ੋਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਦਾ ਕਿਸਾਨ ਤੁਹਾਡੇ ਵੱਲ ਦੇਖ ਰਿਹਾ ਹੈ। ਤੁਸੀਂ ਕੇਂਦਰ ਸਰਕਾਰ ਨਾਲ ਮਿਲ ਕੇ ਪੰਜਾਬ ਦੇ ਕਿਸਾਨਾਂ ਲਈ ਕੋਈ ਪੈਕੇਜ ਲੈ ਕੇ ਆਓ। ਕਿਸਾਨਾਂ ਦਾ ਕਰਜ਼ਾ ਮੁਆਫ ਕਰੋ ਤਾਂ ਕਿ ਕਿਸਾਨ debt trap ਵਿੱਚੋਂ ਨਿਕਲ ਸਕੇ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਸਪੀਕਰ ਸਾਹਿਬ, ਇਹ ਬਿਲ ਕਿਸਾਨਾਂ ਨੂੰ ਰਾਹਤ ਦੇਣ ਲਈ ਬਹੁਤ ਵਧੀਆ ਹੈ। ਕਿਸਾਨਾਂ ਨੂੰ ਜਿਹੜਾ ਬਹੁਤ ਵਿਆਜ ਲੱਗਦਾ ਹੈ, ਉਸ ਤੋਂ ਰਾਹਤ ਮਿਲੇਗੀ। ਲੇਕਿਨ ਮੇਰਾ ਖਦਸ਼ਾ ਹੈ ਕਿ ਕਿਸਾਨ ਨੂੰ ਜਦੋਂ ਵੀ ਪੈਸੇ ਦੀ ਲੋੜ ਹੁੰਦੀ ਹੈ ਤਾਂ ਉਹ ਆੜ੍ਹਤੀਏ ਕੋਲ ਜਾਂਦਾ ਹੈ ਔਰ ਉਹ ਆਪਣੇ ਖਰਚੇ ਮੁਤਾਬਿਕ ਜੇਕਰ ਉਸ ਨੂੰ 5000/– ਰੁਪਏ ਦੀ ਲੋੜ ਹੈ, ਉਹ ਲੈ ਆਉਂਦਾ ਹੈ, ਜੇਕਰ 2000/– ਰੁਪਏ ਦੀ ਲੋੜ ਹੈ ਉਹ ਲੈ ਆਉਂਦਾ ਹੈ। ਇਸ ਦਾ ਕੀ ਇੰਤਜ਼ਾਮ ਹੋਏਗਾ? ਉਹ ਬੈਂਕ ਕੋਲ ਕਿਸ ਤਰ੍ਹਾਂ ਜਾਏਗਾ ਅਤੇ ਕਿਵੇਂ ਪੈਸੇ ਲਏਗਾ? ਜਥੇਦਾਰ ਜੀ, ਆਪਾਂ ਬਿਲ ਤਾਂ ਲੈ ਕੇ ਆਏ ਹਾਂ, ਕਿਸਾਨ ਦੀਆਂ ਲੋੜਾਂ ਕਿਵੇਂ ਪੂਰੀਆਂ ਹੋਣਗੀਆਂ? ਜੇਕਰ ਆੜ੍ਹਤੀਆ ਉਸ ਨੂੰ ਪੈਸੇ ਦੇਣੇ ਬੰਦ ਕਰ ਦੇਵੇ ਅਤੇ ਉਸ ਨੂੰ ਬੈਂਕ ਪੈਸੇ ਨਾ ਦੇਵੇ ਤਾਂ ਕਿਸਾਨ ਦਾ ਕੰਮ ਕਿਸ ਤਰ੍ਹਾਂ ਚਲੇਗਾ? ਇਸ ਤਰ੍ਹਾਂ ਤਾਂ ਕਿਸਾਨ ਦਾ ਭਲਾ ਨਹੀਂ ਹੋ ਸਕੇਗਾ। ਮੇਰੀ ਬੇਨਤੀ ਹੈ ਕਿ ਜੇਕਰ ਅਸੀਂ ਬਿਲ ਲਿਆਈਏ ਤਾਂ ਇਸ ਵਿੱਚ ਸਾਰੇ ਆਸਪੈਕਟਸ ਸੋਚ ਕੇ ਬਿਲ ਲਿਆਉਣਾ ਚਾਹੀਦਾ ਹੈ।

**ਸਰਦਾਰ ਜਗਮੋਹਨ ਸਿੰਘ ਕੰਗ (ਖਰੜ) :** ਸਪੀਕਰ ਸਾਹਿਬ, ਯੂ.ਪੀ.ਏ. ਸਰਕਾਰ ਨੇ ਡਾਕਟਰ ਮਨਮੋਹਨ ਸਿੰਘ ਦੀ ਅਗਵਾਈ ਥੱਲੇ ਤਕਰੀਬਨ 40,000/– ਕਰੋੜ ਰੁਪਏ ਦੇ ਕਿਸਾਨਾਂ ਦੇ ਕਰਜ਼ੇ ਮੁਆਫ ਕੀਤੇ ਸਨ। ਅੱਜ ਐਨ.ਡੀ.ਏ. ਦੀ ਮੋਦੀ ਸਰਕਾਰ ਇਨ੍ਹਾਂ ਦੀ ਬੈਠੀ ਹੈ, ਇਹ ਉਸ ਦੇ ਹਿੱਸੇਦਾਰ ਹਨ। ਅਸੀਂ ਸਾਰੇ ਇੱਕਠੇ ਹੋ ਕੇ ਜਾਈਏ ਤੇ ਆਪਣੇ ਪੰਜਾਬ ਦੇ ਕਿਸਾਨਾਂ ਦਾ ਕਰਜ਼ਾ ਮੁਆਫ

ਕਰਵਾਈਏ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸਪੀਕਰ ਸਾਹਿਬ, ਇਹ ਬਹੁਤ ਹੀ ਇਤਿਹਾਸਕ ਬਿਲ ਹੈ। ਮੇਰੇ ਬਹੁਤ ਹੀ ਸਤਿਕਾਰਯੋਗ ਮੈਂਬਰ ਕੰਗ ਸਾਹਿਬ ਨੇ ਕਿਹਾ ਹੈ ਕਿ ਡਾਕਟਰ ਮਨਮੋਹਨ ਸਿੰਘ ਵੇਲੇ ਕਿਸਾਨਾਂ ਦਾਂ 40,000/- ਰੁਪਏ ਦਾ ਕਰਜ਼ਾ ਮੁਆਫ ਕੀਤਾ ਗਿਆ ਸੀ ਪਰ ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ, ਕੰਗ ਸਾਹਿਬ ਵੀ ਕਿਸਾਨ ਹਨ ਅਤੇ ਮੈਂ ਵੀ ਕਿਸਾਨ ਹਾਂ, ਉਸ ਦਾ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਹੋਇਆ ਸੀ। ਜਿਹੜੇ ਬੈਂਕਾਂ ਦੇ ਵੱਟੇ ਖਾਤੇ ਦੇ ਪੈਸੇ ਸਨ, ਸਿਰਫ ਉਹੀ ਮਿਲੇ, ਪੰਜਾਬ ਦੇ ਕਿਸਾਨ ਦਾ ਤਾਂ ਕੋਈ ਧੇਲਾ ਵੀ ਨਹੀਂ ਆਇਆ। ਸਾਡੇ ਕੋਲ ਬਕਾਇਦਾ ਸਾਰਾ ਰਿਕਾਰਡ ਹੈ। ਚਲੋ, ਮੈਂ ਇਸ ਚੀਜ਼ ਵਿੱਚ ਨਹੀਂ ਜਾਣਾ ਚਾਹੁੰਦਾ। ਮੇਰਾ ਕਹਿਣ ਤੋਂ ਭਾਵ ਹੈ ਕਿ ਅਸੀਂ ਤਾਂ ਆਪ ਚਾਹੁੰਦੇ ਹਾਂ, ਮੁੱਖ ਮੰਤਰੀ ਜੀ ਕਈ ਵਾਰ ਕਹਿ ਚੁੱਕੇ ਹਨ, ਉਪਰ ਖੇਤੀਬਾੜੀ ਮੰਤਰੀ ਜੀ ਨੂੰ ਵੀ ਮਿਲ ਚੁੱਕੇ ਹਨ ਕਿ ਕਿਸੇ ਢੰਗ ਨਾਲ ਕਿਸਾਨਾਂ ਦਾ ਕਰਜ਼ਾ ਲਹਿਣਾ ਚਾਹੀਦਾ ਹੈ।(ਵਿਘਨ)

**ਮਾਨਯੋਗ ਸਪੀਕਰ :** ਜਥੇਦਾਰ ਜੀ, ਕੰਗ ਸਾਹਿਬ ਦੀ ਗੱਲ ਸੁਣ ਲਉ, ਉਹ ਕੀ ਕਹਿਣਾ ਚਾਹੁੰਦੇ ਹਨ। ਹਾਂ ਜੀ ਦੱਸੋ।

**ਸਰਦਾਰ ਜਗਮੋਹਨ ਸਿੰਘ ਕੰਗ :** ਸਤਿਕਾਰਯੋਗ ਤੋਤਾ ਸਿੰਘ ਜੀ ਨੇ ਗੱਲ ਕੀਤੀ ਹੈ। ਮੈਂ ਕਿਸਾਨ ਦੇ ਤੌਰ ਤੇ ਕਹਿ ਸਕਦਾ ਹਾਂ ਕਿ ਕਿੰਨਾ ਫਾਇਦਾ ਹੋਇਆ ਹੈ। ਛੋਟੇ ਕਿਸਾਨ ਨੂੰ ਫਾਇਦਾ ਹੋਇਆ ਹੈ। ਇਵੇਂ ਕਹਿ ਕੇ ਨਹੀਂ ਸਰ ਜਾਂਦਾ। ਸਗੋਂ ਤੁਹਾਨੂੰ ਡਾਕਟਰ ਮਨਮੋਹਨ ਸਿੰਘ ਜੀ ਦੀ ਸਿਫਤ ਕਰਨੀ ਚਾਹੀਦੀ ਹੈ। ਆਉ ਇਕੱਠੇ ਹੋ ਕੇ ਚੱਲੀਏ। ਮੈਂ ਬਾਦਲ ਸਾਹਿਬ ਨੂੰ ਅਪੀਲ ਕਰਦਾ ਹਾਂ ਕਿ ਮੋਦੀ ਸਾਹਿਬ ਕੋਲ ਚੱਲੀਏ ਕਿ ਸਾਡੇ ਕਿਸਾਨਾਂ ਦੇ ਸਾਰੇ ਕਰਜ਼ੇ ਮੁਆਫ ਕੀਤੇ ਜਾਣ।

**ਮਾਨਯੋਗ ਸਪੀਕਰ :** ਧੰਨਵਾਦ। ਹਾਂ ਜੀ ਜਥੇਦਾਰ ਜੀ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ:** ਮੈਂ ਮਾਨਯੋਗ ਮੈਂਬਰ ਦੇ ਸੁਝਾਅ ਦਾ ਸਤਿਕਾਰ ਕਰਦਾ ਹਾਂ ਪਰ ਜਿਹੜੇ ਕਿਸਾਨ ਲੈਣ ਦੇਣ ਕਰਦੇ ਸਨ, ਵੇਲੇ ਸਿਰ ਕਿਸ਼ਤਾਂ ਦਿੰਦੇ ਸਨ, ਉਨ੍ਹਾਂ ਨੂੰ ਤਾਂ ਧੇਲਾ ਨਹੀਂ ਮਿਲਿਆ। ਜਿਹੜੇ ਡਿਫਾਲਟਰ ਸਨ, ਉਨ੍ਹਾਂ ਨੂੰ ਉਦੋਂ ਪੈਸੇ ਦਾ ਫਾਇਦਾ ਮਿਲਿਆ। ਸਹੀ

[ ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ ]

ਗੱਲ ਹੈ। ਆਪਾਂ ਅੱਗੇ ਤੋਂ ਤੁਹਾਨੂੰ ਨਾਲ ਲੈ ਚੱਲਾਂਗੇ, ਅਸੀਂ ਤਾਂ ਆਪ ਚਾਹੁੰਦੇ ਹਾਂ।

**ਮਾਨਯੋਗ ਸਪੀਕਰ :** ਧੰਨਵਾਦ ਜੀ।(ਵਿਘਨ) (ਸ਼ੋਰ)

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 2006 ਵਿੱਚ ਇਸ ਸਰਕਾਰ ਨੇ ਬਿਲ ਲਿਆਉਣ ਦੀ ਕੋਸ਼ਿਸ਼ ਕੀਤੀ ਸੀ ।ਮੇਰਾ ਖਿਆਲ ਉਨ੍ਹਾਂ ਦੇ ਮਨ ਦੀ ਬੜੀ ਇੱਛਾ ਵੀ ਹੋ ਸਕਦੀ ਹੈ, ਮੈਂ ਇਹ ਨਹੀਂ ਕਹਿੰਦਾ ਕਿ ਉਹ ਕਿਸਾਨ ਵੈਰੀ ਸਨ, ਉਹ ਵੀ ਚਾਹੁੰਦੇ ਸਨ ਕਿ ਕਿਸਾਨਾਂ ਦਾ ਭਲਾ ਹੋਵੇ। ਪਰ ਹਾਲਾਤ ਐਸੇ ਬਣੇ ਕਿ ਬਿਲ ਨਾ ਲਿਆ ਸਕੇ ਕਿਉਂਕਿ ਇਸ ਬਿਲ ਤੇ ਕੰਟਰੋਵਰਸੀ ਬਹੁਤ ਸੀ। ਹੁਣ ਵੀ ਸਾਨੂੰ ਬੜੀਆਂ ਔਕੜਾਂ ਆਈਆਂ। ਅਸੀਂ ਚਾਰ ਮਹੀਨੇ ਤੋਂ ਲੱਗੇ ਹੋਏ ਹਾਂ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਚਾਰ ਮੈਂਬਰਾਂ ਦੀ ਕਮੇਟੀ ਬਣਾਈ ਸੀ। ਸਰਦਾਰ ਆਦੇਸ਼ ਪ੍ਰਤਾਪ ਸਿੰਘ ਜੀ, ਸਰਦਾਰ ਬਿਕਰਮ ਸਿੰਘ ਮਜੀਠੀਆ, ਮਿੱਤਲ ਸਾਹਿਬ ਅਤੇ ਦਾਸ, ਚਾਰਾਂ ਦੀ ਕਮੇਟੀ ਬਣੀ ਸੀ। ਮੁੱਖ ਮੰਤਰੀ ਸਾਹਿਬ ਦਾ ਮਨ ਸੀ ਕਿ ਅਸੀਂ ਹਰ ਹਾਲਤ ਵਿੱਚ ਇਸ ਸੈਸ਼ਨ ਵਿੱਚ ਇਹ ਬਿਲ ਲੈ ਕੇ ਆਉਣਾ ਹੈ ਤਾਂ ਕਿ ਕਿਸਾਨਾਂ ਦਾ ਭਲਾ ਹੋਵੇ। ਕਿਉਂਕਿ ਬੜਾ ਰੌਲਾ ਪੈਂਦਾ ਸੀ ਕਿ ਆੜਤੀਏ 24% ਲੈਂਦੇ ਹਨ, ਕੋਈ ਕਹਿੰਦਾ ਕਿ 28% ਲੈਂਦੇ ਹਨ, ਕੋਈ ਕਹਿੰਦਾ 30% ਲੈਂਦੇ ਹਨ। ਝਗੜੇ ਬੜੇ ਵਧ ਗਏ ਸਨ। ਅਦਾਲਤਾਂ ਵਿੱਚ ਬੜੇ ਕੇਸ ਸਨ, ਬੜੀਆਂ ਕੁਰਕੀਆਂ ਹੋ ਰਹੀਆਂ ਸਨ। ਇਨ੍ਹਾਂ ਸਾਰੀਆਂ ਗੱਲਾਂ ਤੋਂ ਬਚਾਉਣ ਲਈ ਇਹ ਬਿਲ ਲਿਆਂਦਾ। ਮੇਰਾ ਕਹਿਣ ਤੋਂ ਭਾਵ ਜਿਵੇਂ ਕਿ ਚੰਨੀ ਸਾਹਿਬ, ਸਤਿਕਾਰਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਵੀ ਕਿਹਾ, ਉਹ ਵਿਆਜ ਵੀ ਅਸੀਂ ਸਰਕਾਰ ਤੇ ਛੱਡ ਦਿੱਤਾ ਹੈ। ਇਹ ਗੱਲ ਐਕਟ ਵਿੱਚ ਨਹੀਂ ਪਾਈ। ਉਹ ਵਿਆਜ ਸਰਕਾਰ ਤੇ ਛੱਡ ਦਿੱਤਾ ਹੈ ਕਿ ਕਿਸਾਨ ਦੀ ਹਾਲਤ ਦੇਖ ਕੇ ਮੌਕੇ ਤੇ ਫੈਸਲਾ ਕਰਨਾ ਹੈ ਕਿ ਕਿੰਨਾ ਵਿਆਜ ਲੈਣਾ ਹੈ। ਫੋਰਮ ਨੂੰ ਹਦਾਇਤਾਂ ਦਿੱਤੀਆਂ ਜਾਣਗੀਆਂ......

**ਸਰਦਾਰ ਚਰਨਜੀਤ ਸਿੰਘ ਚੰਨੀ :** ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ :** ਹਾਂ ਜੀ ਦੱਸੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ

ਕਰਨੀ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ .....

**ਮੁੱਖ ਸੰਸਦੀ ਸਕੱਤਰ, ਖੁਰਾਕ ਤੇ ਸਿਵਲ ਸਪਲਾਈ (ਸ਼੍ਰੀ ਪ੍ਰਕਾਸ਼ ਚੰਦ ਗਰਗ):** 50% ਵਿਆਜ ਕਿੱਥੇ ਸੁਣਿਆ ਹੈ?

**ਸਰਦਾਰ ਚਰਨਜੀਤ ਸਿੰਘ ਚੰਨੀ :** 5% ਨੂੰ 50% ਹੀ ਕਹਿੰਦੇ ਹਨ। ਜਿਹੜਾ ਬੈਂਕ 10% ਦਿੰਦਾ ਹੈ, ਉਹ 1% ਹੁੰਦਾ ਹੈ। (ਵਿਘਨ) ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ 2006 ਵਿੱਚ ਇਹ ਬਿਲ ਆ ਰਿਹਾ ਸੀ। ਉਸ ਤੋਂ ਤੁਰੰਤ ਬਾਅਦ ਇਨ੍ਹਾਂ ਦੀ ਸਰਕਾਰ ਆ ਗਈ। ਇਹ 9 ਸਾਲ ਕੀ ਕਰਦੇ ਰਹੇ? ਅਗਲੀ ਬੇਨਤੀ, ਇਹ ਕਹਿੰਦੇ ਕਿ ਜਿਹੜਾ ਮੈਂ ਪੁਆਇੰਟ ਉਠਾਇਆ, ਉਹ ਪੁਆਇੰਟ ਬੜਾ ਸਹੀ ਹੈ ਕਿ ਸਰਕਾਰ ਤੈਅ ਕਰ ਦੇਵੇ ਕਿ ਆੜ੍ਹਤੀਆ ਬੈਂਕ ਤੋਂ ਇੰਨੇ ਪ੍ਰਤੀਸ਼ਤ ਤੋਂ ਜ਼ਿਆਦਾ ਤੇ ਕਰਜ਼ਾ ਦੇਵੇਗਾ, ਇਸ ਤੋਂ ਜ਼ਿਆਦਾ ਨਹੀਂ ਦੇ ਸਕਦਾ। ਇਹ ਕਹਿੰਦੇ ਕਿ ਅਸੀਂ ਸਰਕਾਰਾਂ ਤੇ ਛੱਡ ਦਿੱਤਾ ਹੈ। ਸਰਕਾਰ ਤਾਂ ਤੁਸੀਂ ਹੋ। ਕਿਹੜੀ ਸਰਕਾਰ ਤੇ ਛੱਡ ਰਹੇ ਹੋ? (ਸ਼ੋਰ) (ਵਿਘਨ)

**ਸ਼੍ਰੀ ਸੁਨੀਲ ਜਾਖੜ :** ਮੇਰੀ ਗੱਲ ਵੀ ਸੁਣ ਲਉ ਜੀ।

**ਮਾਨਯੋਗ ਸਪੀਕਰ :** ਹਾਂ ਜੀ ਦੱਸੋ।

**ਸ਼੍ਰੀ ਸੁਨੀਲ ਜਾਖੜ (ਅਬੋਹਰ) :** ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਗੁਸਤਾਖੀ ਦੀ ਮੁਆਫੀ ਚਾਹੁੰਦਾ ਹਾਂ ਕਿ ਵਿਚਾਲੇ ਚਾਲੂ ਹੋ ਗਿਆ ਹਾਂ। ਮੈਂ ਕਿਹਾ ਕਿ ਇਸ ਤੇ ਟਾਈਮ ਲੱਗੇਗਾ। Sorry, but still thank you so much ਤੁਸੀਂ ਟਾਈਮ ਦਿੱਤਾ ਹੈ। ਬੇਸਿਕ ਗੱਲ ਤਾਂ ਸਪੀਕਰ ਸਾਹਿਬ, ਸਾਡਾ ਗਿਲਾ ਤਾਂ ਇਹ ਸੀ ਕਿ ਸਾਨੂੰ ਦੋ ਦਿਨ ਪਹਿਲਾਂ ਬਿਲ ਦੇ ਦਿੰਦੇ ਤਾਂ ਅਸੀਂ ਚੰਗੀ ਤਰ੍ਹਾਂ ਬਹਿਸ ਕਰਦੇ। ਪਰ ਜਿਹੜਾ ਤੁਸੀਂ more or less this OTS scheme ਵਾਂਗ ਕਿ ਡਬਲ ਤੋਂ ਜ਼ਿਆਦਾ ਉਸ ਤੋਂ ਰਿਕਵਰੀ ਨਹੀਂ ਹੋਣੀ। The essence of the Bill ਕਿ ਜਿਹੜਾ ਫੋਰਮ ਹੈ, ਉਹ ਮੂਲ ਨੂੰ ਡਬਲ ਤੋਂ ਜ਼ਿਆਦਾ ਨਹੀਂ ਵਧਣ ਦੇਣਾ। ਇਸ ਨੂੰ ਤੁਸੀਂ ਰਿਜ਼ਾਲਵ ਕਰ ਦਿਉਗੇ that itself is a welcome step. But ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੂੰ ਇਸ ਗੱਲ ਦਾ ਧਿਆਨ ਹੈ, ਸੀ.ਐਮ. ਸਾਹਿਬ ਬੈਠੇ ਨਹੀਂ ਹਨ ਕਿਉਂਕਿ ਕੋਆਪਰੇਟਿਵ ਦਾ ਅਦਾਰਾ ਉਨ੍ਹਾਂ ਕੋਲ ਸੀ। ਪਿਛਲੇ ਸਾਲ ਵੀ ਇਸੇ ਕਿਸਮ ਦੀ ਓ.ਟੀ.ਐਸ. ਸਕੀਮ ਲੈ ਕੇ ਆਏ ਸਨ। ਜਿਹੜਾ ਕਿਸਾਨਾਂ ਦਾ ਸੁਸਾਇਟੀ ਦਾ ਲੋਨ ਸੀ, ਉਹ ਸੀ ਕਿ ਡਬਲ ਦੇ ਕੇ ਵੰਨ ਟਾਈਮ ਸੈਟਲਮੈਂਟ ਕਰ ਲਉ। ਬੈਂਕਾਂ

[ ਸ੍ਰੀ ਸੁਨੀਲ ਜਾਖੜ ]

ਵਾਸਤੇ ਇਨ੍ਹਾਂ ਨੇ 10% ਕਰ ਦਿੱਤਾ, ਉਹ ਕਿਸੇ ਤੋਂ ਨਹੀਂ ਨਿਬੜੇ। ਜਿਹੜੀ ਪ੍ਰੈਕਟੀਕਲ ਪ੍ਰਾਬਲਮ ਹੈ, even though, ਜਿਨ੍ਹਾਂ ਲੋਕਾਂ ਨੇ ਭਰ ਦਿੱਤਾ ਅੱਜ ਤੱਕ ਉਨ੍ਹਾਂ ਨੂੰ ਕਲੀਅਰੈਂਸ ਸਰਟੀਫਿਕੇਟ ਨਹੀਂ ਮਿਲਿਆ। ਉਨ੍ਹਾਂ ਨੂੰ ਨਾ ਕੋਈ ਨਵੇਂ ਲੋਨ ਸੈਂਕਸ਼ਨ ਹੋਏ, ਗੱਲ ਉਥੇ ਦੀ ਉਥੇ ਹੀ ਖੜੀ ਹੈ। ਮੇਨ ਪ੍ਰਾਬਲਮ which occurred ਪਿਛਲੀ ਵਾਰੀ ਮਾਰਚ ਵਿੱਚ ਤੁਸੀਂ ਓ.ਟੀ.ਐਸ. ਸਕੀਮ ਲੈ ਕੇ ਆਏ, ਮਾਰਚ ਵਿੱਚ ਉਦੋਂ ਗੜੇ ਪੈ ਗਏ, ਉਸ ਤੋਂ ਬਾਅਦ ਨਰਮਾ ਵਿਗੜ ਗਿਆ। ਕਿਸਾਨ ਕੋਲ ਤਾਂ ਬਿਜਾਈ ਕਰਨ ਨੂੰ ਪੈਸੇ ਨਹੀਂ ਸੀ, ਉਹ ਓ.ਟੀ.ਐਸ. ਕਿਵੇਂ ਅਵੇਲ ਕਰਦਾ? It was virtually a defunct scheme, ਕਾਗਜ਼ਾਂ ਵਿੱਚ ਤੁਸੀਂ ਪੂਰੀ ਕਰ ਲਈ, ਜੋ ਲੋਕਾਂ ਨੇ ਜਮ੍ਹਾਂ ਕਰਵਾਏ ਹਨ, ਉਹ ਵੀ ਨਹੀਂ ਹੋਏ ਪਰ ਇਸ ਵਿੱਚ ਪ੍ਰੈਕਟੀਕਲ ਪ੍ਰਾਬਲਮ ਬਹੁਤ ਹੈ। ਸਪੀਕਰ ਸਾਹਿਬ, ਮੇਨ ਇਸ਼ੂ ਤਾਂ ਇਹ ਸੀ ਕਿ ਕਿਸਾਨ ਨੂੰ ਆਤਮ ਹੱਤਿਆ ਤੋਂ ਕਿਵੇਂ ਬਚਾਵਾਂਗੇ? These are symptoms, this is not the disease, disease is ਕਿ ਉਸ ਨੂੰ ਇਸ ਕਾਬਿਲ ਕਦੋਂ ਕਰਾਂਗੇ ਕਿ ਉਸ ਨੂੰ ਕਰਜ਼ਾ ਲੈਣ ਦੀ ਲੋੜ ਨਾ ਪਵੇ so that at least he has a surplus income. ਇਹ ਜਿਹੜੇ ਕਰਜ਼ੇ ਲੈਂਦੇ ਹਨ, ਸਾਰੀ ਦੁਨੀਆਂ ਨੂੰ ਪਤਾ ਹੈ ਕਿ ਉਸ ਨੇ ਬੱਚਿਆਂ ਦੇ ਵਿਆਹ ਵੀ ਕਰਵਾਉਣੇ ਹਨ, ਬੱਚੇ ਪੜ੍ਹਾਉਣੇ ਵੀ ਹਨ, ਉਸ ਨੇ ਮਕਾਨ ਵੀ ਪਾਉਣਾ ਹੈ। ਸਪੀਕਰ ਸਾਹਿਬ, ਦੋ ਮਿੰਟ ਦੇ ਦਿਓ ਤਾਂ ਸਾਰਿਆਂ ਵਾਸਤੇ ਗੱਲ ਕਰ ਲੈਂਦਾ and there is no political point to be scored. ਸਵਾਮੀਨਾਥਨ ਰਿਪੋਰਟ ਦੀ ਗੱਲ ਤਾਂ ਮੈਂ ਛੇੜਦਾ ਨਹੀਂ, ਇਨ੍ਹਾਂ ਨੇ ਸੁਪਰੀਮ ਕੋਰਟ ਵਿੱਚ ਜਾ ਕੇ ਉਸ ਦਾ ਤਾਂ ਜਵਾਬ ਦੇ ਦਿੱਤਾ ਪਰ these are practical issues, ਤੁਸੀਂ ਉਸ ਤੇ ਕੁਝ ਤਾਂ ਕਰੋ। ਸਪੀਕਰ ਸਾਹਿਬ, ਇਹ ਉਨ੍ਹਾਂ ਲਈ ਕਰ ਕੀ ਰਹੇ ਹਨ ਇਸ ਤੇ how do we ensure ਜੋ ਹੁਣ ਇਹ ਇੱਥੇ ਕਰ ਰਹੇ ਹਨ ਕਿ ਪੈਨਸ਼ਨਾਂ ਵਧਾ ਲਓ ਜੀ, ਐਕਸ. ਐਮ.ਐਲ.ਏ. ਲਈ ਵੀ ਮੈਨੂੰ ਲੱਗਦਾ ਹੈ ਕਿ ਸਾਰੇ ਤਿਆਰੀ ਕਰੀ ਬੈਠੇ ਹਨ ਕਿ ਬੁਲਾ ਲਓ ਤੇ ਵਧਾ ਕੇ ਕੰਮ ਨੱਕੀ ਕਰੀਏ। ਉਸ ਦੇ ਇੰਡੈਕਸ ਨਾਲ ਉਹ ਵੀ ਜੋੜ ਦਿੰਦੇ ਹਾਂ, ਹਰੇਕ ਵਰਗ ਦਾ ਮਹਿੰਗਾਈ ਭੱਤਾ ਹੈ, ਕਿਸਾਨ ਬੜੀ ਚੀਜ਼ ਰੱਬ ਨੇ ਬਣਾਈ ਹੈ, ਜਿਸ ਨੂੰ ਕਿਸਾਨ ਕਹਿ ਦਿਓ, he is not prone to any of these miseries of mankind, ਨਾ ਤਾਂ ਉਸ ਨੂੰ ਮਹਿੰਗਾਈ ਮਾਰਦੀ ਹੈ, ਨਾ ਕੁਝ ਹੋਰ ਮਾਰਦਾ ਹੈ, ਨਾ ਗੜੇ ਮਾਰਦੇ ਹਨ, ਉਹ ਮੇਰਾ ਸ਼ੇਰ ਉਸੀ ਤਰ੍ਹਾਂ ਧੱਕੀ

ਜਾਂਦਾ ਹੈ। ਜਿਹੜੀ ਐਮ.ਐਸ.ਪੀ. ਦੇ ਦਿਓਗੇ ਉਹ ਲਈ ਜਾਣਗੇ। Are we really serious? ਕੋਈ ਉਪਰਾਲਾ ਤਾਂ ਕਰਦੇ, ਇਹ ਸੀਰੀਅਸ ਨਹੀਂ ਹਨ। ਸਪੀਕਰ ਸਾਹਿਬ, ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ not only MSP, ਇੱਕ ਦਿਨ ਮੇਰੀ ਡਿਪਟੀ ਸੀ.ਐਮ. ਸਾਹਿਬ ਨਾਲ ਮੁਲਾਕਾਤ ਹੋਈ ਸੀ I must say, credit goes to my nephew, he was sitting there ਬੜੀ ਚੰਗੀ ਤਰ੍ਹਾਂ ਐਕਸਪਲੇਨ ਕੀਤਾ ਸੀ, ਸੀ.ਐਮ. ਸਾਹਿਬ ਬੈਠੇ ਨਹੀਂ, I will again move to Jathedar Sahib. ਆਲਟਰਨੇਟ ਕਰਾਪ ਵਾਸਤੇ ਸਾਨੂੰ ਨਰਮੇ ਵਾਲੇ ਪਾਸੇ ਤੋਰਿਆ ਅਤੇ ਨਰਮਾ ਨਿਬੜ ਗਿਆ, ਮੱਕੀ ਤੇ ਜੋਰ ਦੇ ਰੱਖਿਆ ਹੈ, ਕੈਰੋਂ ਸਾਹਿਬ ਬੈਠੇ ਹਨ, ਮੱਕੀ ਉਤੇ ਪੂਰਾ ਜ਼ੋਰ ਦੇ ਰੱਖਿਆ ਕਿ ਮੱਕੀ ਬੀਜੋ, ਮੱਕੀ ਬੀਜੋ। ਸਪੀਕਰ ਸਾਹਿਬ, If we were really serious? ਸਰਕਾਰ ਨੇ ਕੀ ਕੀਤਾ ਕਿ ਐਤਕੀਂ ਮੱਕੀ ਦੀ ਪ੍ਰੋਡਕਸ਼ਨ ਘੱਟ ਗਈ, ਕੌਣ ਇਸਤੇਮਾਲ ਕਰਦਾ ਹੈ, ਸੁਟਾਰਚ ਇੰਡਸਟਰੀ ਇਸਤੇਮਾਲ ਕਰਦੀ ਹੈ, ਉਸ ਨੂੰ ਕੈਟਲ ਫੀਡ ਵਾਲੇ ਪੋਲਟਰੀ ਫੀਡ ਵਿੱਚ ਇਸਤੇਮਾਲ ਕਰਦੇ ਹਨ ਉਨ੍ਹਾਂ ਨੇ ਜਾ ਕੇ ਸਰਕਾਰ ਕੋਲ ਰੌਲਾ ਪਾਇਆ ਕਿ ਕੀਮਤ ਬਹੁਤ ਵੱਧ ਗਈ ਹੈ ਜੀ, ਕਿਉਂਕਿ ਇਸ ਦੀ ਕੀਮਤ 1550-1600 ਰੁਪਏ ਕੁਇੰਟਲ ਤੱਕ ਚਲੀ ਗਈ ਸੀ। ਚੀਮਾ ਸਾਹਿਬ ਕਹਿੰਦੇ ਜੀ it is unviable to run these factories or plants. ਮੱਕੀ ਦੀ ਇੰਪੋਰਟ ਤੇ 40% ਇੰਪੋਰਟ ਡਿਊਟੀ ਹੈ by one notification this so called friendly N.D.A.Government, ਜਿਹੜੀ ਕਹਿ ਰਹੀ ਹੈ ਕਿ ਪੰਜ ਸਾਲਾਂ ਵਿੱਚ ਕਿਸਾਨ ਦੀ ਇਨਕਮ ਦੁਗਣੀ ਕਰ ਦਿਆਂਗੇ, ਸਪੀਕਰ ਸਾਹਿਬ, ਉਨ੍ਹਾਂ ਨੇ by one stroke of pen 40% ਇੰਪੋਰਟ ਡਿਊਟੀ ਨੂੰ ਹਟਾ ਦਿੱਤਾ। ਸਪੀਕਰ ਸਾਹਿਬ, ਹੋਇਆ ਕੀ ਕਿ ਪੰਜ ਲੱਖ ਟਨ ਮੱਕੀ ਇੰਪੋਰਟ ਹੋਣੀ ਸੀ, 1550/- ਤੋਂ 400/-ਰੁਪਏ ਦਾ ਰੇਟ ਘੱਟ ਕੇ ਅੱਜ ਦੇ ਦਿਨ ਮੱਕੀ 1150/- ਵਿਕਦੀ ਪਈ ਹੈ। Tell me if I am wrong. ਸਾਡੇ ਜਿਹੜੀ ਐਵਰੇਜ਼ ਯੀਲਡ ਹੈ ਉਹ 25 ਤੋਂ ਲੈ ਕੇ 30 ਕੁਇੰਟਲ ਤੱਕ ਹੈ। ਜੇ 25 ਕੁਇੰਟਲ ਵੀ ਲਾ ਲਓ ਤੇ 400/- ਰੁਪਏ ਰੇਟ ਘੱਟ ਗਿਆ ਤਾਂ ਇਸ ਤਰ੍ਹਾਂ ਤੁਸੀਂ ਸਿੱਧਾ-ਸਿੱਧਾ ਇੱਕ ਏਕੜ ਦੇ ਮਗਰ 10000/- ਰੁਪਏ ਕਿਸਾਨ ਨੂੰ ਰਗੜ ਦਿੱਤਾ। You support the industry. Nobody is against that but it should not be at the cost of the farmers. ਇਸ ਤਰ੍ਹਾਂ ਨਹੀਂ ਕਿਸਾਨ ਦੀ ਆਮਦਨ ਦੁਗਣੀ ਹੋਣੀ। ਪੰਜ ਸਾਲ ਕੀ ਪੰਜਾਹ ਸਾਲ ਵਿੱਚ ਨਹੀਂ ਹੋਣੀ।

**ਮਾਨਯੋਗ ਸਪੀਕਰ:** ਧੰਨਵਾਦ ਜੀ, ਧੰਨਵਾਦ ਜੀ।

**ਸ਼੍ਰੀ ਸੁਨੀਲ ਜਾਖੜ:** ਸਪੀਕਰ ਸਾਹਿਬ, ਕੋਈ ਆਸ਼ਵਾਸਨ ਤਾਂ ਦਿਓ ਪਰ ਇਹ ਤਾਂ ਇੱਕ ਪੈਚ ਵਰਕ ਹੈ ਤੁਸੀਂ ਬੈਂਡ ਏਡ ਲਗਾਈ ਹੈ, ਕੋਈ ਘੱਟੋ-ਘੱਟ ਇਸ ਤੇ ਕੁਝ ਤਾਂ ਕਰੀਏ। (ਵਿਘਨ)

**ਮਾਨਯੋਗ ਸਪੀਕਰ:** ਧੰਨਵਾਦ ਜੀ, ਜਾਖੜ ਜੀ, ਧੰਨਵਾਦ।

**ਸ਼੍ਰੀ ਸੁਨੀਲ ਜਾਖੜ:** ਕਿਸਾਨ ਦੀ ਮਜਬੂਰੀ ਸਮਝ ਕੇ ਐਮ.ਐਸ.ਪੀ. should also be linked to Mehangai Bhatta (Dearness allowance), ਤੁਸੀਂ ਇਹ ਜਿਹੜਾ ਮਹਿੰਗਾਈ ਭੱਤਾ ਵਧਾਉਂਦੇ ਹੋ, ਇਹ ਜਿਹੜੀ ਐਮ.ਐਸ.ਪੀ ਹੈ whether it is for cotton, whether it is for wheat. ਸਪੀਕਰ ਸਾਹਿਬ, ਕੇਵਲ ਦੋ ਮਿੰਟ ਲਈ ਸੁਣ ਲਵੋ। ਧਾਨ ਵੇਲੇ ਬੜਾ ਰੌਲਾ ਪਿਆ ਸੀ। ਵਲਟੋਹਾ ਸਾਹਿਬ, ਤੁਸੀਂ ਵੀ ਬੈਠੇ ਹੋ। ਤੁਸੀਂ ਵੀ ਮਹਿਸੂਸ ਕਰਦੇ ਹੋਵੋਗੇ। ਬਾਸਮਤੀ ਕਿੱਥੇ 4000 ਰੁਪਏ ਨੂੰ ਕੁਇੰਟਲ ਵਿਕਦੀ ਸੀ ਅਤੇ ਕਿੱਥੇ ਇਹ ਹੇਠਾਂ ਨੂੰ 1300 ਰੁਪਏ ਤੇ ਆ ਗਈ ਸੀ। ਕਿਸਾਨ ਤਾਂ ਵੇਚ ਗਿਆ, ਪੰਦਰਵੇਂ ਦਿਨ ਫਿਰ ਛਾਲ ਮਾਰ ਕੇ ਇਸ ਦਾ ਰੇਟ 2000 ਰੁਪਏ ਤੋਂ ਵੀ ਵੱਧ ਗਿਆ। All these things are happening right under the nose of the Government. ਸਪੀਕਰ ਸਾਹਿਬ, ਕਹਿਣਾ ਬੜਾ ਸੌਖਾ ਹੁੰਦਾ ਹੈ ਕਿ ਅਸੀਂ ਕੀ ਕਰੀਏ, ਇਰਾਨ ਵਾਲੇ ਪਹਿਲਾਂ ਚੌਲ ਮੰਗਵਾਉਂਦੇ ਸਨ, ਉਨ੍ਹਾਂ ਨੇ ਮੰਗਵਾਉਣੇ ਬੰਦ ਕਰ ਦਿੱਤੇ। This cartelization is also under us. ਸਾਡਾ ਜਿਹੜਾ ਫੂਡ ਪ੍ਰੋਸੈਸਿੰਗ ਮਹਿਕਮਾ ਹੈ, ਉਹ ਐਕਸਪੋਰਟ ਵਾਸਤੇ ਵੀ ਜਿਹੜੀ ਬਾਡੀ ਹੈ, ਉਹ ਉਨ੍ਹਾਂ ਦੇ ਅੰਡਰ ਹੈ। ਉਹ ਕੋਈ ਇਰਾਨ ਨਾਲ ਗੱਲ ਕਰਨ, ਕਾਰਟਲ ਨੂੰ ਤੋੜੋ। ਉਥੇ ਕੋਈ ਆਪਣਾ ਸੈਟ-ਅੱਪ ਕਰੋ, ਜਿਹੜੇ ਸਾਡੇ ਅਟੈਚੀ ਇਰਾਨ ਵਿਚ ਬੈਠੇ ਹਨ, ਉਨ੍ਹਾਂ ਦੇ ਜ਼ਿੰਮੇ ਇਹ ਕੰਮ ਲਗਾਉ। ਸਪੀਕਰ ਸਾਹਿਬ, ਬਾਸਮਤੀ ਟਰੇਡ ਮਾਰਕ ਹੋਣ ਦੇ ਨਾਤੇ ਸਾਡਾ ਪੇਟੈਂਟ ਹੈ। (ਵਿਘਨ..) ਜੇ ਕਿਸਾਨ ਮਰੇਗਾ ਤਾਂ ਸੈਲਰ ਵੀ ਉਜੜੇਗਾ, ਸ਼ਹਿਰ ਵੀ ਉਜੜਣਗੇ। ਸਾਡੇ ਅਬੋਹਰ ਸ਼ਹਿਰ ਵਿਚ ਉਲੂ ਬੋਲਦੇ ਹਨ। ਸਾਡੀ ਉਥੋਂ ਦੀ ਇਕਾਨਮੀ ਨਰਮੇ ਤੇ ਅਧਾਰਤ ਸੀ। ਜਿਸ ਦਿਨ ਦੀਆਂ ਸਪਿੰਨਿੰਗ ਮਿੱਲਾਂ ਅਤੇ ਆੜਤੀਏ ਖਤਮ ਹੋਏ ਹਨ, ਸਭ ਕੁਝ ਹੀ ਖਤਮ ਹੋ ਗਿਆ ਹੈ। ਇਹ ਨਹੀਂ ਕਿ ਇਕੱਲਾ ਕਿਸਾਨ ਹੀ ਮਰੇਗਾ। ਇਸ ਨਾਲ ਆੜਤੀਆ ਅਤੇ ਕਿਸਾਨ ਦੋਨੋਂ ਹੀ ਮਰਨਗੇ। ਡੂਬੇਗੀ ਕਿਸ਼ਤੀ ਤੋ ਡੂੰਬੇਂਗੇ ਸਾਰੇ, ਨਾ ਤੁਮ ਹੀ ਬਚੋਗੇ ਨਾ

ਸਾਥੀ ਤੁਮ੍ਹਾਰੇ। ਸਪੀਕਰ ਸਾਹਿਬ, ਇਸ ਤੇ ਕੋਈ ਸੁਚਾਰੂ ਸੋਚ ਕਰੋ। ਗੱਲਾਂ ਨਾਲ ਕੁਝ ਨਹੀਂ ਬਣਨਾ। ਇਸ ਦੀ ਇੰਪਲੀਮੈਂਟੇਸ਼ਨ ਸਹੀ ਕਰਾਉ। (ਵਿਘਨ..)

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਤੁਹਾਡਾ ਧੰਨਵਾਦ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ):** ਸਪੀਕਰ ਸਾਹਿਬ, ਮੈਂ ਦੋ ਮਿੰਟ ਲਈ ਕੁਝ ਕਹਿਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਜਥੇਦਾਰ ਜੀ, ਫਿਰ ਮੈਨੂੰ ਹੋਰਨਾਂ ਨੂੰ ਵੀ ਟਾਈਮ ਦੇਣਾ ਪਵੇਗਾ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ:** ਸਪੀਕਰ ਸਾਹਿਬ, ਕੋਈ ਗੱਲ ਨਹੀਂ। ਖੁਲ੍ਹ ਕੇ ਗੱਲ ਕਰ ਲੈਣ ਦਿਉ। ਸਚਾਈ ਵਿਚ ਵੀ ਜਾਣਾ ਚਾਹੀਦਾ ਹੈ। ਮੈਂ ਹਰ ਇਕ ਦਾ ਸਤਿਕਾਰ ਕਰਦਾ ਹਾਂ। ਮੈਨੂੰ ਇਸ ਬਿਲ ਵਿਚ ਕੋਈ ਡਰ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਹ ਬਿਲ ਸਾਰਿਆਂ ਦੀ ਰਾਏ ਲੈ ਕੇ ਪਾਸ ਹੋਣਾ ਚਾਹੀਦਾ ਹੈ। ਇਹ ਬਿਲ ਸਾਡੀ ਇਕੱਲਿਆਂ ਦੀ ਜਗੀਰ ਨਹੀਂ ਹੈ। ਇਹ ਸਭ ਦੇ ਫਾਇਦੇ ਵਾਸਤੇ ਹੋਣਾ ਚਾਹੀਦਾ ਹੈ। ਕਿਸਾਨ ਸਮੇਂ ਸਮੇਂ ਤੇ ਸਰਕਾਰ ਦੀਆਂ ਮਾਰੂ ਨੀਤੀਆਂ ਕਰਕੇ ਹੀ ਮਾਰਿਆ ਗਿਆ ਹੈ। ਪਿਛੇ ਜਿਹੇ ਜਦੋਂ ਕਾਂਗਰਸ ਦੀ ਸਰਕਾਰ ਗਈ ਸੀ। ਉਹ ਜਾਂਦੇ ਜਾਂਦੇ ਖੰਡ ਖੋਲ੍ਹ ਗਏ ਅਤੇ ਖੰਡ 24-25 ਰੁਪਏ ਕਿੱਲੋ ਤੱਕ ਆ ਗਈ ਸੀ। ਗੰਨੇ ਵਾਲੇ ਕਿਸਾਨ ਫੇਲ੍ਹ ਹੋਣ ਲੱਗੇ ਅਤੇ ਸਾਰੇ ਹਿੰਦੁਸਤਾਨ ਵਿਚ ਗੰਨੇ ਦੀਆਂ ਮਿੱਲਾਂ ਸਾਰੀਆਂ ਜਾਮ ਹੋ ਗਈਆਂ। ਸਾਰੇ ਹਿੰਦੁਸਤਾਨ ਕਿਸਾਨਾਂ ਦਾ 15000 ਕਰੋੜ ਰੁਪਿਆ ਵਿਚ ਫਸ ਗਿਆ।ਪੂਰਾ ਸਾਲ ਭਰ ਕਿਸਾਨਾਂ ਨੂੰ ਪੈਸਾ ਨਹੀਂ ਮਿਲਿਆ। ਪੰਜਾਬ ਵਿਚ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸਰਕਾਰ ਦੇ ਖਜ਼ਾਨੇ ਵਿਚੋਂ 333 ਕਰੋੜ ਰੁਪਿਆ ਕਿਸਾਨਾਂ ਨੂੰ ਦਿੱਤਾ, ਮਿੱਲਾਂ ਨੂੰ ਦਿੱਤਾ ਜਿਸ ਵਿਚ 7 ਪ੍ਰਾਈਵੇਟ ਮਿੱਲਾਂ ਹਨ ਅਤੇ 9 ਸਹਿਕਾਰੀ ਮਿੱਲਾਂ ਹਨ। ਸਹਿਕਾਰੀ ਮਿੱਲਾਂ ਨੂੰ 62,000 ਰੁਪਿਆ ਪ੍ਰਤੀ ਏਕੜ ਜ਼ਿਆਦਾ ਕੀਮਤ ਚੁਕਾਉਣੀ ਪਈ। ਦੂਸਰਾ, ਮੈਂ ਸਤਿਕਾਰਯੋਗ ਜਾਖੜ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਪ੍ਰਾਈਵੇਟ ਮਿੱਲਾਂ ਹੱਥ ਖੜ੍ਹੇ ਕਰ ਗਈਆਂ ਸਨ ਅਤੇ ਕਹਿੰਦੀਆਂ ਸਨ ਕਿ ਅਸੀਂ ਹੁਣ ਅੱਗੇ ਨੂੰ ਗੰਨਾ ਨਹੀਂ ਲੈਣਾ। ਉਨ੍ਹਾਂ ਦਾ ਪਿਛਲਾ ਕਰਜ਼ਾ ਉਤਾਰਨ ਲਈ 200 ਕਰੋੜ ਰੁਪਿਆ ਜਿਸ ਦਾ ਸਾਢੇ ਤਿੰਨ ਸਾਲ ਲਈ ਵਿਆਜ ਪੰਜਾਬ ਸਰਕਾਰ ਨੇ ਭਰਨਾ

[ ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ ]
ਹੈ। ਅਸੀਂ 7 ਪ੍ਰਾਈਵੇਟ ਮਿੱਲਾਂ ਨੂੰ ਚਾਲੂ ਰੱਖਣ ਲਈ 200 ਕਰੋੜ ਰੁਪਿਆ ਦਿੱਤਾ ਹੈ। ਇਹ ਕੇਵਲ ਪੰਜਾਬ ਦਾ ਹੀ ਕਿਸਾਨ ਹੈ ਜਿਥੇ ਪਹਿਲਾਂ 94 ਹਜ਼ਾਰ ਹੈਕਟੇਅਰ ਵਿਚ ਗੰਨਾ ਬੀਜਿਆ ਜਾਂਦਾ ਸੀ। ਐਤਕੀਂ 1 ਲੱਖ ਹੈਕਟੇਅਰ ਵਿਚ ਗੰਨਾ ਬੀਜਿਆ ਗਿਆ ਹੈ। ਪ੍ਰਾਈਵੇਟ ਮਿੱਲਾਂ ਵਾਲੇ ਕਹਿੰਦੇ ਸੀ ਕਿ ਸਾਨੂੰ 27-28 ਰੁਪਏ ਕਿੱਲੋ ਖੰਡ ਸਾਨੂੰ ਵਾਰਾ ਨਹੀਂ ਖਾਂਦੀ ਅਤੇ ਅਸੀਂ ਗੰਨਾ 295 ਰੁਪਏ ਕੁਇੰਟਲ ਦੇ ਹਿਸਾਬ ਨਾਲ ਨਹੀਂ ਖਰੀਦ ਸਕਦੇ। ਉਸ ਸਮੇਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਤੁਸੀਂ 245 ਰੁਪਏ ਪ੍ਰਤੀ ਕੁਇੰਟਲ ਗੰਨਾ ਖਰੀਦੋ, ਅਸੀਂ 50 ਰੁਪਏ ਪ੍ਰਤੀ ਕੁਇੰਟਲ ਕਿਸਾਨ ਦੇ ਖਾਤੇ ਵਿਚ ਪੈਸੇ ਭੇਜਾਂਗੇ। ਉਨ੍ਹਾਂ ਵਾਸਤੇ 200 ਕਰੋੜ ਰੁਪਿਆ ਵਾਧੂ ਰੱਖਿਆ ਗਿਆ ਤਾਂ ਜੋ ਪੰਜਾਬ ਦੇ ਕਿਸਾਨਾਂ ਦਾ ਗੰਨਾ ਚੁੱਕਿਆ ਜਾ ਸਕੇ। ਇਸ ਲਈ ਮੇਰੀ ਬੇਨਤੀ ਹੈ ਕਿ ਅਸੀਂ ਆਪਣੇ ਵੱਲੋਂ ਪੂਰੀ ਕੋਸ਼ਿਸ਼ ਕੀਤੀ ਹੈ। ਜਦੋਂ ਨਰਮੇ ਉਤੇ ਕੁਦਰਤੀ ਕਰੋਪੀ ਆਈ। ਉਸ ਸਮੇਂ ਜੋ ਵੀ ਮੇਰੇ ਸਤਿਕਾਰਯੋਗ ਵੀਰ ਨੇ ਸੁਝਾਓ ਦਿੱਤਾ ਕਿ ਸਪੈਸ਼ਲ ਗਿਰਦਾਵਰੀ ਕਰਵਾਈ ਜਾਵੇ ਤਾਂ ਜੋ ਲੋਕਾਂ ਨੂੰ ਰਿਲੀਫ ਮਿਲੇ। ਮੈਂ ਖੁਦ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਬੇਨਤੀ ਕਰਕੇ ਸਪੈਸ਼ਲ ਗਿਰਦਾਵਰੀ ਕਰਵਾਈ ਸੀ। ਜਦੋਂ ਸਾਲ 2002 ਵਿਚ ਇਨ੍ਹਾਂ ਦੀ ਸਰਕਾਰ ਰਹੀ ਹੈ। ਉਸ ਸਮੇਂ ਲਗਾਤਾਰ 4 ਸਾਲ ਅਮਰੀਕਨ ਸੁੰਡੀ ਦਾ ਕਪਾਹ ਉਤੇ ਹਮਲਾ ਹੁੰਦਾ ਰਿਹਾ। 18000 ਏਕੜ ਵਿਚ ਨਰਮੇ ਦਾ ਬਹੁਤ ਭਾਰੀ ਨੁਕਸਾਨ ਹੋਇਆ ਸੀ। ਮੈਂ ਸੀ.ਐਮ. ਸਾਹਿਬ ਨੂੰ ਹੱਥ ਜੋੜ ਕੇ ਬੇਨਤੀ ਕੀਤੀ ਅਤੇ 700 ਕਰੋੜ ਰੁਪਏ ਦਾ ਰਿਲੀਫ ਕਿਸਾਨਾਂ ਨੂੰ ਦਿੱਤਾ। ਮੈਂ ਇਹ ਨਹੀਂ ਕਹਿੰਦਾ ਕਿ ਇਸ ਨਾਲ ਕਿਸਾਨਾਂ ਦਾ ਘਰ ਪੂਰਾ ਹੋ ਗਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕਿਸਾਨਾਂ ਦਾ ਤਾਂ ਬਹੁਤ ਵੱਡਾ ਨੁਕਸਾਨ ਹੋਇਆ ਹੈ। ਅਸੀਂ ਉਹ ਪੂਰਾ ਨਹੀਂ ਕਰ ਸਕਦੇ। ਪ੍ਰੰਤੂ ਅਸੀਂ ਤੁਹਾਡੀ ਰਾਏ ਨੂੰ ਹਰ ਵੇਲੇ ਮੰਨਦੇ ਰਹੇ ਹਾਂ ਕਿਉਂਜੋ ਤੁਸੀਂ ਕਿਸਾਨ ਪੱਖੀ ਰਾਏ ਦਿੰਦੇ ਰਹੇ ਹੋ। ਹੁਣ ਵੀ ਜਿਹੜੀ ਤੁਸੀਂ ਮੱਕੀ ਉਤੇ 40% ਇੰਪੋਰਟ ਡਿਊਟੀ ਦੀ ਗੱਲ ਕੀਤੀ ਹੈ। ਉਸ ਲਈ ਸਾਨੂੰ ਬੜਾ ਦੁੱਖ ਹੈ। ਉਸ ਲਈ ਅਸੀਂ ਮੁੱਖ ਮੰਤਰੀ ਜੀ ਨੂੰ ਅਪੀਲ ਕਰਾਂਗੇ ਕਿ ਕੇਂਦਰ ਤੱਕ ਪਹੁੰਚ ਕੀਤੀ ਜਾਵੇ। ਤੁਹਾਡਾ ਸੁਝਾਓ ਬੜਾ ਵਧੀਆ ਹੈ। ਹੁਣ ਲੋਕ ਮੱਕੀ ਬਹੁਤ ਜ਼ਿਆਦਾ ਬੀਜਣ ਲੱਗ ਪਏ ਹਨ। ਇਸ ਦਾ ਝਾੜ ਵੀ ਚੰਗਾ ਨਿਕਲਦਾ ਹੈ। ਇਹ ਢਾਈ ਮਹੀਨਿਆਂ ਦੀ ਫਸਲ ਹੈ। ਅਸੀਂ ਆਪਣੇ ਵੱਲੋਂ ਪੂਰੀ ਕੋਸ਼ਿਸ਼ ਕਰਾਂਗੇ ਕਿ

ਇਸ ਉਤੇ ਇੰਪੋਰਟ ਡਿਊਟੀ ਮੁਆਫ ਨਾ ਕੀਤੀ ਜਾਵੇ, ਬਲਕਿ ਲਗਾਈ ਜਾਵੇ ਤਾਂ ਜੋ ਇਥੋਂ ਦੇ ਕਿਸਾਨ ਨੂੰ ਮੱਕੀ ਦਾ ਪੂਰਾ ਭਾਅ ਮਿਲ ਸਕੇ।

**ਮਾਨਯੋਗ ਸਪੀਕਰ:** ਤੁਹਾਡਾ ਧੰਨਵਾਦ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਮਾਨਯੋਗ ਮਨਿਸਟਰ ਸਾਹਿਬ ਦਾ ਬੜਾ ਧੰਨਵਾਦੀ ਹਾਂ । ਇਨ੍ਹਾਂ ਨੇ ਕਿਹਾ ਕਿ ਸੁਨੀਲ ਨੇ ਸੁਝਾਅ ਦਿੱਤਾ । ਇਹ ਤਾਂ ਸਾਰੇ ਲੋਕਾਂ ਦੀ ਹਾਹਾਕਾਰ ਸੀ । ਤੁਸੀਂ ਕਿਹਾ ਕਿ ਗਿਰਦਾਵਰੀ ਕੀਤੀ । ਸਪੀਕਰ ਸਾਹਿਬ, ਮੈਂ ਗਿਰਦਾਵਰੀ ਨੂੰ ਲੈ ਕੇ ਗੱਲ ਕਰ ਰਿਹਾ ਹਾਂ । ਸਪੀਕਰ ਸਾਹਿਬ, ਪੰਜਾਬ ਦਾ ਸਟੇਟ ਬਰਡ ਬਾਜ ਹੈ, ਦਸ਼ਮੇਸ਼ ਪਿਤਾ ਜੀ ਦਾ ਬਾਜ ਸੀ, ਬਾਜ ਆਪਣਾ ਸਟੇਟ ਬਰਡ ਹੈ but there is a certain portion in this Government . ਉਨ੍ਹਾਂ ਦਾ ਅੱਜ ਮੈਂ ਇਨਸਿਗਨੀਆ ਲੈ ਕੇ ਆਇਆ ਸੀ । ਗਿੱਦ ਕਹਿੰਦੇ ਹਨ ਕਿ ਖਤਮ ਹੋ ਗਏ । ਗਿੱਦ ਅੱਜ ਵੀ ਬੈਠੇ ਹਨ, ਕਿਉਂ ? ਤੁਸੀਂ ਗਿਰਦਾਵਰੀ ਦੀ ਗੱਲ ਕੀਤੀ । ਤੁਸੀਂ 640 ਕਰੋੜ ਰੁਪਿਆ ਵੰਡ ਦਿੱਤਾ । ਤੁਸੀਂ ਗਰਾਊਂਡ ਲੈਵਲ ਤੇ ਜਾ ਕੇ ਦੇਖੋ । ਮੈਂ ਜਥੇਦਾਰਾਂ ਦੀ ਗੱਲ ਕਰਦਾ ਹਾਂ ਕਿਉਂਕਿ ਕਾਂਗਰਸੀਆਂ ਨੂੰ ਤਾਂ ਉਥੇ ਕਿਸੇ ਨੇ ਵੜਨ ਹੀ ਨਹੀਂ ਦੇਣਾ । ਜਿਨ੍ਹਾਂ ਦੀਆਂ ਪਿਛਲੇ ਪੰਜ ਸਾਲਾਂ ਦੀਆਂ ਗਿਰਦਾਵਰੀਆਂ ਕੀਤੀਆਂ, ਉਨ੍ਹਾਂ ਦੇ ਕਾਗਜ਼ਾਂ ਵਿੱਚ ਕੀਨੂੰ ਦੇ ਬਾਗ ਬੋਲਦੇ ਹਨ, ਉਨ੍ਹਾਂ ਨੂੰ ਤਾਂ 12,000 ਰੁਪਏ ਦੇ ਨਾਲ ਮੁਆਵਜ਼ਾ ਠੋਕ ਦਿੱਤਾ ਤੇ ਉਹ ਮਰੇ ਹੋਏ ਕਿਸਾਨ ਨੂੰ ਨੋਚ ਰਹੇ ਹਨ । ਪਹਿਲਾਂ ਕਿਸਾਨ ਰੱਬ ਤੋਂ ਡਰਦਾ ਸੀ, ਫਿਰ ਸਰਕਾਰ ਤੋਂ ਡਰਨ ਲੱਗ ਪਿਆ, ਹੁਣ ਸਰਕਾਰ ਤੋਂ ਬਾਅਦ ਪਟਵਾਰੀ ਤੋਂ ਡਰਨ ਲੱਗ ਪਿਆ । ਕੀ ਉਹ ਲੋਕ ਗਿੱਦਾਂ ਤੋਂ ਘੱਟ ਨਹੀਂ ਜਿਹੜੇ ਇਹ ਕੰਮ ਕਰਦੇ ਹਨ ? How would you ensure this? ਤੁਸੀਂ ਕਹਿੰਦੇ ਹੋ ਕਿ ਮਨੀ ਨੂੰ ਲੈ ਕੇ ਗੱਲ ਬੜੀ ਗੌਰ ਨਾਲ ਸੁਣਦੇ ਹੋ । ਮੈਂ ਕੱਲ੍ਹ ਵੀ ਗੁਜ਼ਾਰਿਸ਼ ਕੀਤੀ ਸੀ। ਸੀ. ਐਮ. ਸਾਹਿਬ ਬੈਠੇ ਨਹੀਂ, ਜਿਹੜੇ ਕਿਸਾਨਾਂ ਤੋਂ ਬਲੈਂਕ ਚੈੱਕ ਲੈ ਰੱਖੇ ਹਨ । ਮੈਂ ਕੱਲ੍ਹ ਵੀ ਕਿਹਾ ਸੀ ਕਿ ਜਿਹੜੀ ਯੂਥ ਆਰਗੇਨਾਈਜ਼ੇਸ਼ਨ ਹੈ, ਯੂਥ ਕਮਲ ਆਰਗੇਨਾਈਜ਼ੇਸ਼ਨ ਨੇ ਸਾਡੇ ਇਲਾਕੇ ਵਿੱਚ ਬੜੀ ਅਵੇਅਰਨੈੱਸ ਕੰਪੇਨ ਚਲਾਈ ਹੈ । ਮੇਰੇ ਕੋਲ 125 ਦੀ ਲਿਸਟ ਹੈ ਜਿਨ੍ਹਾਂ ਦੇ ਬਲੈਂਕ ਚੈੱਕ ਕੋਆਪ੍ਰੇਟਿਵ ਬੈਂਕ ਹਨ ਅਤੇ ਲੈਂਡ ਮਾਰਟਗੇਜ ਬੈਂਕ ਨੇ ਫੜ੍ਹ ਰੱਖੇ ਹਨ । ਉਨ੍ਹਾਂ ਤੇ ਕੇਸ ਦਰਜ ਕਰੋ । ਉਨ੍ਹਾਂ ਦੇ ਬਲੈਂਕ ਚੈੱਕ ਵਾਪਸ ਕਰਵਾਏ ਜਾਣ । ਜਿਹੜਾ ਕੰਮ ਤੁਸੀਂ ਕਿਹਾ ਹੈ ਕਿ ਸੈਂਟਰ ਕੋਲ ਜਾਵਾਂਗੇ, This is not

[ ਸ਼੍ਰੀ ਸੁਨੀਲ ਜਾਖੜ ]

as yet official. ਪਰ ਜਿਹੜਾ ਆਪਣਾ ਕੰਮ ਕਰਨ ਵਾਲਾ ਸੀ, ਸੈਂਟਰ ਵਿੱਚ ਆਪਣੀ ਹਿੱਸੇਦਾਰੀ ਹੈ, 40% ਇੰਪਰੋਟ ਡਿਊਟੀ ਦੇ ਖਿਲਾਫ ਅਵਾਜ਼ ਚੁੱਕਣੀ ਚਾਹੀਦੀ ਸੀ । What I believe ਕਿ ਜਿਹੜਾ ਕੰਮ ਆਪਾਂ ਨਹੀਂ ਕਰ ਸਕੇ, ਉਹ ਅਜੈ ਨੇ ਕਰ ਦਿੱਤਾ । ਜੇਤਲੀ ਸਾਹਿਬ ਨੇ ਬੁਲਾਇਆ ਸੀ । ਕਹਿਣ ਲੱਗੇ, ਜਾਖੜ ਸਾਹਿਬ, ਜਿੰਨੀ ਕਰ ਲਈ, ਢਾਈ ਲੱਖ ਟਨ ਕਰ ਲਈ, ਅੱਗੇ ਤੋਂ ਨਹੀਂ ਕਰਦੇ । ਅੱਗੇ ਤੋਂ ਡਿਊਟੀ ਲਗਾ ਦਿਆਂਗੇ ਪਰ ਆਪਣੀ ਜ਼ਿੰਮੇਵਾਰੀ ਬਣਦੀ ਹੈ ਕਿ ਆਪਾਂ ਇਸ ਤੇ ਪਹਿਰਾ ਦੇਈਏ । ਉਸ ਤੇ ਪਹਿਰਾ ਦੇ ਕੇ ਅਸੀਂ ਆਪਣੀ ਗੱਲ ਰੱਖੀਏ । ਮੈਂ ਤਾਂ ਹਮੇਸ਼ਾਂ ਹੀ ਕਿਹਾ ਹੈ । ਚਲੋ, ਸਾਡੇ ਨਾਲ, ਪਾਣੀਆਂ ਵਾਸਤੇ, ਸੇਮ ਵਾਸਤੇ । ਸੇਮ ਇਫੈਕਟਿਡ ਤਾਂ ਮੇਰਾ ਜ਼ਿਲ੍ਹਾ ਵੀ ਹੈ । ਸੇਮ ਤੋਂ ਆਤਮ ਹੱਤਿਆ ਕਰਨ ਵਾਸਤੇ ਕਿਵੇਂ ਬਚਾਉਣਗੇ ? ਤੁਹਾਡੇ ਤੋਂ ਆਤਮ ਹੱਤਿਆ ਕਰਨ ਵਾਲੇ ਨਹੀਂ ਬਚਾਏ ਜਾਣੇ । ਸੇਮ ਨੂੰ ਕਢਵਾਉਣ ਲਈ ਡਾ. ਮਨਮੋਹਨ ਸਿੰਘ ਜੀ ਨੇ 1200 ਕਰੋੜ ਰੁਪਿਆ ਸੈਂਕਸ਼ਨ ਕੀਤਾ ਸੀ । ਮੈਂ ਨਾਲ ਗਿਆ ਸੀ । ਕਈ ਮੇਰੇ ਸਾਥੀ ਗਰਮ ਵੀ ਹੋ ਗਏ ਕਿ ਇਹ ਤਾਂ ਬਾਦਲਾਂ ਨਾਲ ਸਕੀਰੀ ਪਾਈ ਬੈਠਾ ਹੈ । ਉਨ੍ਹਾਂ ਨਾਲ ਤੁਰਿਆ ਫਿਰਦਾ ਹੈ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਕੀ ਇਹ ਬਿਲ ਤੇ ਬਹਿਸ ਹੋ ਰਹੀ ਹੈ ? ਇੱਕ ਮਿੰਟ ਜੀ । (ਵਿਘਨ) ਕੀ ਇਹ ਐਗਰੀਕਲਚਰ ਪਾਲਿਸੀ ਤੇ ਬੋਲ ਰਹੇ ਹਨ ਜਾਂ ਬਿਲ ਤੇ ਬੋਲ ਰਹੇ ਹਨ ? (ਵਿਘਨ)

**ਸ਼੍ਰੀ ਸੁਨੀਲ ਜਾਖੜ :** ਸਾਡਾ ਸਾਰਾ ਇਲਾਕਾ ਸੇਮ ਵਾਲਾ ਹੈ । (ਵਿਘਨ) ਸਾਰੇ ਆਤਮ ਹੱਤਿਆ ਕਰਨਗੇ।

**ਸੰਸਦੀ ਮਾਮਲੇ ਮੰਤਰੀ :** ਸਰ, ਮੈਂ ਬੇਨਤੀ ਕਰ ਰਿਹਾ ਹਾਂ ਕਿ ਕੀ ਇਹ ਬਿਲ ਤੇ ਬਹਿਸ ਹੋ ਰਹੀ ਹੈ ਜਾਂ ਐਗਰੀਕਲਚਰ ਪਾਲਿਸੀ ਤੇ ਬਹਿਸ ਹੋ ਰਹੀ ਹੈ । ਜਦੋਂ ਗਵਰਨਰ ਐਡਰੈਸ ਆਇਆ ਤਾਂ ਇਹ ਬਾਹਰ ਚਲੇ ਗਏ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸੀ ।)

ਠਹਿਰੋ ਜੀ । ਆਪਣੀ ਸੀਟ ਤੇ ਜਾ ਕੇ ਬੋਲੋ । ਸਰ, ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਗਵਰਨਰ ਐਡਰੈਸ ਆਇਆ ਤਾਂ ਵੀ ਇਨ੍ਹਾਂ ਨੇ ਬਹਿਸ ਨਹੀਂ ਕੀਤੀ । ਜਦੋਂ ਬਜਟ ਆਇਆ, ਉਦੋਂ ਵੀ ਇਨ੍ਹਾਂ ਨੇ ਬਹਿਸ ਨਹੀਂ ਕੀਤੀ । ਹੁਣ

ਜਦੋਂ ਕਿ ਰਿਲੀਫ ਦਿੱਤੀ ਜਾ ਰਹੀ ਹੈ, ਉਸ ਦਾ ਧੰਨਵਾਦ ਕਰਨ ਦੀ ਬਜਾਏ, ਇਹ ਜਿਹੜੀਆਂ ਗਿੱਦਾਂ ਇਨ੍ਹਾਂ ਨੇ ਪਾਈਆਂ ਹਨ, ਉਸ ਦੀ ਫੋਟੋ ਲੈ ਕੇ ਆਏ ਹਨ ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀ ਸੁਨੀਲ ਜਾਖੜ ਸਦਨ ਵਿੱਚ ਗਿੱਦ ਦੀ ਫੋਟੋ ਦਿਖਾ ਰਹੇ ਸਨ ।)

**Mr. Speaker :** Do not show it.

**ਖੁਰਾਕ, ਸਿਵਲ ਸਪਲਾਈ ਅਤੇ ਖਪਤਕਾਰ ਮਾਮਲੇ ਅਤੇ ਫੂਡ ਪ੍ਰਾਸੈਸਿੰਗ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) :** ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਇਸ ਬਿਲ ਦੇ ਸਾਇਲੈਂਟ ਫੀਚਰਜ਼ ਦੱਸ ਹੀ ਲਈਏ । ਇਹ ਸੋਧਨਾ ਬੇਸੀਕਲੀ ਸੈਟਲਮੈਂਟ ਕਰਵਾਉਣ ਵਾਸਤੇ ਹੈ । ਇਹ ਕੋਈ ਬੁਰੀ ਗੱਲ ਹੈ ਕਿ ਕਿਸਾਨ ਆਪਸ ਵਿੱਚ ਕਰ ਲਵੇ ? ਫਿਰ ਇਸ ਨੂੰ ਸਿੰਪਲੀਫਾਈ ਕਰ ਦਿੱਤਾ ਹੈ । ਸਿੰਪਲੀਫਾਈ ਇਸ ਤਰ੍ਹਾਂ ਕੀਤਾ ਹੈ ਕਿ ਸਿੰਪਲ ਪੇਪਰ ਤੇ ਐਪਲੀਕੇਸ਼ਨ ਦੇ ਕੇ ਫੋਰਮ ਕੋਲ ਜਾ ਕੇ ਆਪਣੀ ਪਰਾਬਲਮ ਹੱਲ ਕਰ ਸਕਦੇ ਹਨ । ਫਿਰ ਇਹ ਵੀ ਕਰ ਦਿੱਤਾ ਕਿ ਤਿੰਨ ਮਹੀਨੇ ਦੇ ਅੰਦਰ ਅੰਦਰ ਫੈਸਲਾ ਕਰਵਾਉਣਾ ਹੈ । ਸਾਰਾ ਕੁਝ ਸਿੰਪਲੀਫਾਈ ਕੀਤਾ ਹੈ । ਫਿਰ ਇਹ ਵੀ ਨਾਲ ਕੀਤਾ ਹੈ ਕਿ ਜੇ ਅਪੀਲ ਕਰਨੀ ਹੈ ਤਾਂ ਸਟੇਟ ਲੈਵਲ ਤੇ ਇੱਕ ਟ੍ਰਿਬਿਊਨਲ ਹੈ । ਟ੍ਰਿਬਿਊਨਲ ਕੋਲ ਜਾ ਕੇ ਅਪੀਲ ਹੋ ਸਕਦੀ ਹੈ । ਉਸ ਦੇ ਹੈੱਡ ਜਿਹੜੇ ਹਨ, ਉਹ ਪੰਜਾਬ ਐਂਡ ਹਰਿਆਣਾ ਹਾਈ ਕੋਰਟ ਦੇ ਰਿਟਾਇਰਡ ਜੱਜ ਹੋਣਗੇ । ਜਿਹੜੀ ਫੋਰਮ ਹੈ, ਉਸ ਵਿੱਚ ਇਹ ਕਰ ਦਿੱਤਾ ਹੈ, ਸੈਸ਼ਨ ਕੋਰਟਾਂ ਦੇ ਰਿਟਾਇਰਡ ਜਾਂ ਐਡੀਸ਼ਨਲ ਜੱਜ ਸਾਹਿਬਾਨ ਤੋਂ one member from the lending community ਜਿਹੜੇ ਪੈਸੇ ਦੇ ਰਹੇ ਹਨ and one from the farming community ਕਿ ਪੰਚਾਇਤੀ ਤੌਰ ਤੇ ਫੈਸਲਾ ਹੋਵੇ । ਇਹ ਵੀ ਕਰ ਦਿੱਤਾ ਹੈ ਕਿ ਜੇ ਡਿਲੇਅ ਕਰਨੀ ਹੈ ਤਾਂ ਡਿਲੇਅ ਕਰਨ ਵਾਸਤੇ ਲਿਖ ਕੇ ਦੇਣਾ ਪਵੇਗਾ ਕਿ ਮਹੀਨੇ ਤੋਂ ਫੈਸਲੇ ਵਿੱਚ ਡਿਲੇਅ ਕਿਉਂ ਕਰ ਰਹੇ ਹੋ ? ਮੈਂ ਸਮਝਦਾ ਹਾਂ ਕਿ ਇੱਕ ਤਰ੍ਹਾਂ ਜਿਹੜਾ ਇਹ ਡਿਸਪਿਊਟ ਹੁੰਦਾ ਹੈ, ਰੌਲਾ ਪੈਂਦਾ ਹੈ, ਉਸ ਨੂੰ ਰਿਮੂਵ ਕਰਨ ਵਾਸਤੇ ਬੜਾ ਸਿੰਪਲੀਫਾਈ ਤਰੀਕਾ ਬਣਾਉਣ ਦੀ ਕੋਸ਼ਿਸ਼ ਕੀਤੀ ਹੈ ਔਰ ਇਸ ਤਰ੍ਹਾਂ ਕਰਨ ਦਾ ਮਕਸਦ ਹੈ ਕਿ ਜਿਹੜੇ ਲੰਬੇ ਲੰਬੇ ਵੇਲੇ ਤੋਂ ਕੋਰਟਾਂ ਵਿੱਚ ਕੇਸ ਚਲਦੇ ਸੀ, ਜੇਲ੍ਹਾਂ ਹੋ ਜਾਂਦੀਆਂ ਹਨ, ਇਹ ਹੋ ਜਾਂਦਾ ਹੈ, ਉਨ੍ਹਾਂ ਸਾਰਿਆਂ ਨੂੰ, ਭਾਈਚਾਰੇ ਨੂੰ ਮਜ਼ਬੂਤ ਕਰਨ ਲਈ ਫੋਰਮ ਬਣਾਇਆ ਹੈ। ਭਾਈਚਾਰੇ ਨੂੰ ਹੋਰ ਮਜ਼ਬੂਤ ਕਰਨ ਵਾਸਤੇ ਇੱਕ ਟ੍ਰਿਬਿਊਨਲ ਗਠਤ ਕੀਤਾ ਹੈ

[ ਖੁਰਾਕ, ਸਿਵਲ ਸਪੰਲਾਈ ਅਤੇ ਖਪਤਕਾਰ ਮਾਮਲੇ ਮੰਤਰੀ ]

ਹੈ ਕਿਉਂਕਿ ਮਾਰਕੀਟ ਬਦਲਦੀ ਰਹਿੰਦੀ ਹੈ। ਬੈਂਕਾਂ ਦੇ ਜਿਹੜੇ ਰੇਟ ਹਨ, ਐਸ.ਬੀ.ਆਈ. ਦੇ ਜਾਂ ਹੋਰ ਜਿਹੜੇ ਰੇਟ ਹਨ, ਉਹ ਬਦਲਦੇ ਰਹਿੰਦੇ ਹਨ। ਤੁਸੀਂ ਐਕਟ ਵਿੱਚ ਨਹੀਂ ਪਾ ਸਕਦੇ ਕਿ ਇੱਕ ਰੇਟ ਹੋ ਗਿਆ for all times to come. ਉਹ ਫਿਰ ਜਦੋਂ ਅਮੈਂਡਮੈਂਟ ਕਰਨੀ .....(ਵਿਘਨ)... ਸੁਣ ਲਵੋ, ਚੰਨੀ ਸਾਹਿਬ, ਸੁਣ ਲਵੋ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਤੁਸੀਂ ਉਸ ਨਾਲੋਂ ਇੱਕ ਪ੍ਰਤੀਸ਼ਤ ਫਾਲਤੂ ਰੱਖ ਲਵੋ।

**Food and Civil Supplies Minister :** Point well taken. ਪਰ ਤੁਹਾਨੂੰ ਮੈਂ ਐਕਸਪਲੇਨ ਕਰ ਦਿੰਦਾ ਹਾਂ। ਉਸ ਦੇ ਵਿੱਚ ਇਹ ਹੁੰਦਾ ਹੈ ਕਿ ਜਿਹੜਾ ਕੋਈ ਰੇਟ ਹੁੰਦਾ ਹੈ, ਰੇਟ ਟਾਈਮ ਟੂ ਟਾਈਮ ਕਦੇ ਆਰ.ਬੀ.ਆਈ. ਘਟਾ ਦਿੰਦਾ ਹੈ, ਕਦੇ ਵੱਧ ਜਾਂਦੇ ਹਨ ...(ਵਿਘਨ)... Point taken ji, ਤੁਸੀਂ ਸਮਝ ਲਵੋ। ਚਲੋ ਜੀ we endorse it, ਅਸੀਂ ਆਹੀ ਚੀਜ਼ ਕਹਿੰਦੇ ਹਾਂ, ਇਨਟੈਨਸ਼ਨ ਇਹੀ ਹੈ ਕਿ ਰੂਲਜ਼ ਦੇ ਵਿੱਚ ਉਸ ਨੂੰ ਲਿਆ ਕੇ ਉਸ ਦੇ ਵਿੱਚ ਰੇਟਸ ਹੋਣਗੇ। ਇਹੀ ਨਹੀਂ ਕਿ ਅਗਲੇ ਕਿੰਨੇ, ਪਿਛਲੇ ਜਿਹੜੇ ਲੋਨ ਲੈਂਡ ਕੀਤੇ ਹੋਏ ਹਨ, ਉਨ੍ਹਾਂ ਨੂੰ ਕਿਸ ਰੇਟ ਤੇ ਡੀਲ ਕਰਨਾ ਹੈ, ਅਗਲਿਆਂ ਨੂੰ ਕਿਸ ਰੇਟ ਤੇ ਡੀਲ ਕਰਨਾ ਹੈ, ਪਿਛਲੇ ਕਿੰਨੇ ਪੁਰਾਣੇ ਕੇਸ ਖੁਲ੍ਹ ਸਕਦੇ ਹਨ, ਉਹ ਵੀ ਇਸ ਵਿੱਚ ਮੈਨਸ਼ਨ ਹੈ ਕਿ ਜਿਹੜੇ ਕੋਈ ਪੁਰਾਣੇ ਕੇਸ ਚੱਲ ਰਹੇ ਹਨ, ਜੇ ਕੋਰਟ ਨੇ ਫੈਸਲਾ ਨਹੀਂ ਕੀਤਾ, ਲੰਬੇ ਅਰਸੇ ਤੋਂ ਚੱਲ ਰਹੇ ਹਨ, ਕੋਈ ਕੁਇਕ ਸਲਿਊਸ਼ਨ ਚਾਹੁੰਦਾ ਹੈ ਤਾਂ ਇੱਕ ਕੁਇਕ ਰੈਮੇਡੀ ਦਾ ਸਲਿਊਸ਼ਨ ਹੈ। ਇਹ ਓ.ਟੀ.ਐਸ. ਨਹੀਂ ਹੈ OTS is wrong word which has been used by Jakhar Sahib. ਇਹ ਨਾਲੇ ਕੋਆਪ੍ਰੇਟਿਵ ਬੈਂਕਾਂ ਨੂੰ ਡੀਲ ਨਹੀਂ ਕਰਦੀ। It deals with loans between money lenders and farmers. So this is the basic gist.

**ਮਾਨਯੋਗ ਸਪੀਕਰ:** ਪ੍ਰਸ਼ਨ ਹੈ –

ਕਿ ਪੰਜਾਬ ਖੇਤੀਬਾੜੀ ਕਰਜ਼ਦਾਰੀ ਦਾ ਨਿਪਟਾਰਾ ਬਿਲ, 2016 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ***

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 29**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 29 ਵਿਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ?

(**ਆਵਾਜ਼ਾਂ :** ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ -

ਕਿ ਕਲਾਜ਼ਾਂ 2 ਤੋਂ 29 ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਖੇਤੀਬਾੜੀ ਕਰਜ਼ਦਾਰੀ ਦਾ ਨਿਪਟਾਰਾ ਬਿਲ, 2016

[ ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ ]

ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਪੰਜਾਬ ਖੇਤੀਬਾੜੀ ਕਰਜ਼ਦਾਰੀ ਦਾ ਨਿਪਟਾਰਾ ਬਿਲ, 2016 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਪੰਜਾਬ ਖੇਤੀਬਾੜੀ ਕਰਜ਼ਦਾਰੀ ਦਾ ਨਿਪਟਾਰਾ ਬਿਲ, 2016 ਪਾਸ ਕੀਤਾ ਜਾਵੇ।

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ, ਸਦਨ ਅਣਮਿਥੇ ਸਮੇਂ ਲਈ ਸਥਗਿਤ ਹੁੰਦਾ ਹੈ।

*1.51 ਵਜੇ ਬਾਅਦ ਦੁਪਹਿਰ (*ਇਸ ਉਪਰੰਤ ਸਦਨ ਅਣਮਿਥੇ ਸਮੇਂ ਲਈ ਸਥਗਿਤ ਹੋ ਗਿਆ।)

-----

